ੴ ਸਤਿਗੁਰ ਪ੍ਰਸਾਦਿ

ਸਤਿਗੁਰ ਰਾਮ ਸਿੰਘ ਜੀ ਸਹਾਇ

# ਗੁਰੂ ਗੋਬਿੰਦ ਸਿੰਘ ਜੀ

## ਅਨੰਦਪੁਰ ਤੋਂ ਦੱਖਣ ਨੰਦੇੜ ਤੱਕ

ਲੇਖਕ ਤੇ ਪ੍ਰਕਾਸ਼ਕ

**ਹਰਬੰਸ ਸਿੰਘ ਚਾਨਾ**

ਸਾਊਥ ਹਾਲ ਇੰਗਲੈਂਡ ਯੂ. ਕੇ.

ਛਾਪਕ :— ਮੋਨਿਕਾ ਪ੍ਰਿੰਟਿੰਗ ਪ੍ਰੈਸ, ਮਹਿਤਪੁਰ ਰੋਡ, ਨਕੋਦਰ।

Sri Satguru Jagjit Singh Ji Elibrary NamdhariElibrary@gmail.com





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

ੴ ਸਤਿਗੁਰ ਪ੍ਰਸਾਦ

ਸਤਿਗੁਰ ਰਾਮ ਸਿੰਘ ਜੀ ਸਹਾਇ

# ਗੁਰੂ ਗੋਬਿੰਦ ਸਿੰਘ ਜੀ
# ਅਨੰਦਪੁਰ ਤੋਂ ਦੱਖਣ ਨੰਦੇੜ ਤੱਕ

ਲੇਖਕ ਤੇ ਪ੍ਰਕਾਸ਼ਕ

*ਹਰਬੰਸ ਸਿੰਘ ਚਾਨਾ*

ਸਾਊਥ ਹਾਲ ਇੰਗਲੈਂਡ ਯੂ. ਕੇ.

ਪਹਿਲੀ ਵਾਰ ਸਾਲ 2002

300 ਕਾਪੀਆਂ

Sri Satguru Jagjit Singh Ji Elibrary NamdhariElibrary@gmail.com

ੴ ਸਤਿਗੁਰ ਪ੍ਰਸਾਦ

# "ਗੁਰੂ ਗੋਬਿੰਦ ਸਿੰਘ ਜੀ ਦਾ ਅਨੰਦਪੁਰ ਸਰਸਾ ਤੋਂ ਦੱਖਣ ਨੰਦੇੜ ਤੱਕ ਦਾ ਹਾਲ"

## "ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦੇ"

ਭੈੜੀ ਸਰਸਾ ਵਿਛੋੜਿਆ ਸੰਗ ਸਾਰਾ।
ਨਹੀਂ ਮਿਲਨੇ ਹੁਨ ਪ੍ਵਾਰ ਦੋਵੇਂ॥
ਕੈਸੀ ਪਾਪ ਤੇ ਜ਼ੁਲਮ ਦੀ ਵੱਗੀ ਨੇਰੀ।
ਦਿੱਤੇ ਵੀਰਾਂ ਤੋਂ ਵੀਰ ਵਿਛੋੜ ਦੋਵੇਂ॥
ਗੁਰਾਂ ਆਖਿਆਂ ਲੰਘ ਚਲੋ ਪਾਰ ਸਿੰਘੋ।
ਇਥੋਂ ਵਿਛੜੇ ਵੇਖੋ ਪਰਵਾਰ ਦੋਵੇਂ॥
ਵੱਡੇ ਇੱਧ ਤੇ ਛੋਟੇ ਸੀ ਗਏ ਉੱਧਰ।
ਵੱਡੇ ਪਿਤਾ ਨਾਲ, ਛੋਟੇ ਦਾਦੀ ਨਾਲ ਦੋਵੇਂ॥
ਖੱਚਰ ਮੋਰਾ ਦੀ ਕੁਝ ਸਾਮਾਨ ਸੀਗਾ।
ਲੀੜੇ ਭਿਜ ਗਏ ਨਦੀ ਵਿੱਚ ਕਾਰ ਦੋਵੇਂ॥
ਨਾਲ ਗੰਗੂ ਰਸੋਈਆ ਸੀ ਤੁਰੇ ਜਾਂਦੇ।
ਚਾਰੇ ਪਾਸੀਂ ਸੀ ਜ਼ਾਲਮ ਹਨ੍ਹੇਰ ਦੋਵੇਂ॥
ਅਗੋਂ ਹੋਣੀ ਸੀ ਕਰਦੀ ਕਹਿਰ ਚਾਨਾ।
ਬਿਰਦ ਮਾਤਾ ਤੇ ਪੋਤਰੇ ਨਾਲ ਦੋਵੇਂ॥
ਕੋਰਾ ਜੰਮਿਆ ਧਰਤ ਤੇ ਸੀਤ ਪੈਂਦੀ।
ਠਰੂ ਠਰੂ ਪਏ ਕਰਦੇ ਬਾਲ ਦੋਵੇਂ॥
ਮਾਤਾ ਘੁਟਿ ਕਲੇਜੜੇ ਲਾਂਵਦੀ ਸੀ।
ਸੀਗੇ ਪੋਤਰੇ ਗੁਰੂ ਦੇ ਨਾਲ ਦੋਵੇਂ॥
ਮਾਤਾ ਵੇਖ ਰਸੋਈਆ ਸੀ ਖੁਸ਼ ਹੋਈ।
ਆਪਸ ਵਿੱਚ ਸੀ ਕਰਨ ਵਿਚਾਰ ਦੋਵੇਂ॥
ਮਾਤਾ ਆਖਦੀ ਆਸਰਾ ਮਿਲ ਗਿਆ।
ਛਮਾ ਛੰਮ ਵਗਾਂਵਦੀ ਨੈਨ ਦੋਵੇਂ॥
ਗੰਗੂ ਆਪਨੇ ਘਰ ਵਿੱਚ ਲੈ ਗਿਆ ਸੀ।
ਇੱਕ ਅੰਦਰ ਵਿੱਚ ਦਿੱਤੇ ਬਠਾ ਦੋਵੇਂ॥
ਵੇਖੋ ਮਖਮਲਾਂ ਤੇ ਸੌਣ ਵਾਲਿਆਂ ਨੂੰ।
ਮਾਤਾ ਧਰਤੀ ਤੇ ਦਿੱਤੇ ਲਟਾ ਦੋਵੇਂ॥



Sri Satguru Jagjit Singh Ji Elibrary NamdhariElibrary@gmail.com

ਛੋਟੇ ਸਾਹਿਬਜ਼ਾਦੇ ਗੁਰੂ ਦਸਮੇਸ਼ ਜੀ ਦੇ।
ਵਾਂਗ ਸ਼ੇਰਾਂ ਦੇ ਹੋਏ ਨਿਰਭੈ ਦੋਵੇਂ॥

## ਗੰਗੂ ਪਾਪੀ ਨੇ ਮਾਤਾ ਜੀ ਦਾ ਸਾਮਾਨ ਚੁੱਕ ਲੈਣਾ

ਢਿੱਡੋਂ ਭੁੱਖੇ ਸੀ ਨੀਂਦ ਨਾ ਮੂਲ ਆਈ।
ਮਾਤਾ ਭੁੱਖਿਆਂ ਨੂੰ ਦਿੱਤਾ ਸਲਾ ਵੇਖੋ॥
ਮਾਤਾ ਦਾਦੀ ਨੂੰ ਪੁਛਦੇ ਸਾਹਿਬਜ਼ਾਦੇ।
ਕਿੱਥੇ ਗਏ ਨੇ ਅਜੀਤ ਝੁਜਾਰ ਵੇਖੋ॥
ਕਿੱਥੇ ਗਏ ਅੱਜ ਮਾਤਾ ਜੀ ਗੁਰੂ ਸਾਡੇ।
ਸਾਡੇ ਨਾਲ ਜੋ ਕਰਦੇ ਸੀ ਪਿਆਰ ਵੇਖੋ॥
ਕਿੱਥੇ ਗਏ ਸਾਡੀ ਟਹਿਲ ਕਰਨ ਵਾਲੇ।
ਕੋਈ ਸਿੰਘ ਨਾ ਰਿਹਾ ਸਾਡੇ ਪਾਸ ਵੇਖੋ॥
ਮਾਤਾ ਗੁਜਰੀ ਗਲੀਂ ਪ੍ਰਚਾਂਵਦੀ ਸੀ।
ਕੱਲ ਚੱਲਾਂਗੇ ਆਪਾਂ ਉਨ੍ਹਾਂ ਪਾਸ ਵੇਖੋ॥
ਗੱਲਾਂ ਕਰਦਿਆਂ ਅਧੇ ਰਾਤ ਲੰਗ ਗਈ ਸੀ।
ਤੁਸੀਂ ਪੁੱਤਰੋ ਹੁਨ ਕਰੋ ਅਰਾਮ ਵੇਖੋ॥
ਗੰਗੂ ਜਾਗਦਾ ਰਿਹਾ ਸੀ ਰਾਤ ਸਾਰੀ।
ਦਿਲ ਹੋ ਗਿਆ ਸੀ ਔਦਾ ਬੇਈਮਾਨ ਵੇਖੋ॥
ਦੁਖੀ ਮਾਤਾ ਨੂੰ ਨੀਂਦ ਭਲਾ ਆਏ ਕਿੱਥੋਂ॥
ਪਾਪੀ ਗੰਗੂ ਨੇ ਚੁਰਾਇਆ ਸਾਰਾ ਸਾਮਾਨ ਵੇਖੋ॥
ਝੂਠਾ ਐਵੇਂ ਹੀ ਸ਼ੋਰ ਮਚਾਏ ਗੰਗੂ।
ਮਾਲ ਚੁਕ ਕੇ ਲੈ ਗਏ ਸਾਰਾ ਚੋਰ ਵੇਖੋ॥
ਉੱਠੋ ਮਾਤਾ ਜੀ ਮਾਤਾ ਜੀ ਘਰ ਚੋਰ ਆ ਗਏ।
ਸਭ ਘਰ ਦਾ ਲੈ ਗਇ ਸਮਾਨ ਵੇਖੋ॥

## ਮਾਤਾ ਗੁਜਰੀ ਨੇ ਗੰਗੂ ਨੂੰ ਸਮਝਾਉਣਾ

ਮਾਤਾ ਜਾਗਦੀ ਸਭ ਕੁਝ ਵੇਖਦੀ ਰਹੀ।
ਕਹਿੰਦੀ ਐਵੇਂ ਨਾ ਸ਼ੋਰ ਮਚਾ ਬੇਟਾ॥
ਮਾਤਾ ਗੰਗੂ ਨੂੰ ਗੱਲੀਂ ਸਮਝਾਂਵਦੀਏ।
ਤੂੰ ਹੋਰ ਤੇ ਨਾ ਲਾ ਅਲਜ਼ਾਮ ਬੇਟਾ॥
ਤੈਥੋਂ ਬਿਨਾਂ ਇੱਥੇ ਕੋਈ ਨਾ ਹੋਰ ਆਇਆ।
ਸਾਰੀ ਰਾਤ ਨਾ ਆਈ ਮੈਨੂੰ ਨੀਂਦ ਬੇਟਾ॥



Sri Satguru Jagjit Singh Ji Elibrary NamdhariElibrary@gmail.com

ਮਾਤਾ ਆਪਨੀ ਨੂੰ ਪੁਛ ਕੇ ਵੇਖ ਲੈ ਤੂੰ।
ਆਈ ਕਈ ਵਾਰੀ ਮੇਰੇ ਪਾਸ ਬੇਟਾ॥
ਅਗੋਂ ਲਾਲ ਅੱਖਾਂ ਕਰ ਗੰਗੂ ਬੋਲਿਆ ਸੀ।
ਪਾਪੀ ਬਰਾਹਮਣ ਸੀ ਨਿਮਕ ਹਰਾਮ ਬੇਟਾ॥
ਘਰ ਤੁਸਾਂ ਨੂੰ ਲਿਆਕੇ ਭੁਲਿਆ ਮੈਂ।
ਮਾਤਾ ਸੂਬਾ ਨੂੰ ਵੇਖੀਂ, ਕੀ ਕਰੇ ਕਾਰ ਬੇਟਾ॥
ਗੰਗੂ ਫਿੱਰ ਮਾਤਾ ਜੀ ਨੂੰ ਆਖਦਾ ਏ
ਇਹੋ ਮੇਰੇ ਸੀ ਕਰਮਾਂ ਦੇ ਵਿੱਚ ਲਿਖਿਆ।
ਜੋ ਭੁਗਤ ਰਿਹਾ ਮੈ ਸਭ ਕਛੁ ਮਾਤਾ॥
ਕਹਿੰਦਾ ਮੈਨੂੰ ਚੋਰ ਤੁਸੀਂ ਬਣਾਈ ਕੇ ਤੇ।
ਤੂੰਵੀ ਲਈ ਕੱਲ ਨੂੰ ਮੇਰੇ ਹੱਥ ਵੇਖ ਮਾਤਾ॥
ਤੁਸੀਂ ਸੁੱਤੇ ਪਏ ਸ਼ੇਰ ਨੂੰ ਛੇੜਿਆ ਕਿਉਂ।
ਹੁਨ ਜਾਵਨਾ ਤੁਸੀਂ ਕਿੱਥੇ ਭੱਜ ਮਾਤਾ॥
ਸੂਬਾ ਖਬਰ ਮੁੰਰਡੇ ਠਾਣੇ ਭੇਜ ਕੇ ਤੇ।
ਦੇਵਾਂ ਤੁਸਾਂ ਨੂੰ ਮੈਂ ਫੜਵਾ ਮਾਤਾ॥
ਮੇਰੇ ਘਰ ਵਿੱਚ ਧੋਖੇ ਨਾਲ ਆ ਗਏ ਨੇ।
ਗੁਰੂ ਗੋਬਿੰਦ ਸਿੰਘ ਦਾ ਪ੍ਰਵਾਰ ਮਾਤਾ॥
ਦਿੱਤਾ ਘਰ ਵਿੱਚ ਤੁਸਾਂ ਨੂੰ ਆਸਰਾ ਮੈਂ।
ਲਿਆ ਮੈਨੂੰ ਹੀ ਚੋਰ ਬਣਾ ਮਾਤਾ॥
ਮੈਂ ਆਪਨੇ ਸਿਰ ਤੇ ਖਾਹ ਮੁਖਾਹ ਏ।
ਇਹ ਖਤਰਾ ਲਿਆ ਮੈਂ ਮੁੱਲ ਮਾਤਾ॥
ਉੱਚੀ ਬੋਲ ਨਾ ਤੂੰ ਮਾਤਾ ਬੁਡਜ਼ੀਏ ਨੀ।
ਰੌਲਾ ਐਵੇਂ ਨਾ ਤੂੰ ਜ਼ਿਆਦਾ ਪਾ ਮਾਤਾ॥
ਗੰਗੂ ਖਬਰ ਮੁਰੰਡੇ ਸੂਬ੍ਹਾ ਭੇਜ ਕਹਿੰਦਾ।
ਮੇਰੇ ਘਰ ਵਿੱਚੋਂ ਹੋ ਜਾਓ ਬਾਹਰ ਮਾਤਾ।
ਗੁੱਸੇ ਨਾਲ ਗੰਗੂ ਬੋਲਿਆ ਬੋਲ ਉੱਚੀ।
ਮੈਂ ਨਹੀਂ ਸੀ ਏਦਾਂ ਦਾ ਨਿਮਕ ਹਰਾਮ ਮਾਤਾ॥
ਦੋਵੈ ਪੋਤਰੇ ਦਾਦੀ ਜੀ ਨੂੰ ਪੁੱਛਦੇ ਨੇ।
ਸਾਰਾ ਦਿਲ ਦਾ ਦਸੋ ਹਵਾਲ ਮਾਤਾ॥
ਸਾਡੇ ਅੱਜ ਰਸੋਈਏ ਨੂੰ ਕੀ ਹੋ ਗਿਆ ਏ।
ਉੱਚੀ ਬੋਲ ਬੋਲ ਸਾਨੂੰ ਡਰਾਏ ਮਾਤਾ॥



Sri Satguru Jagjit Singh Ji Elibrary NamdhariElibrary@gmail.com

ਸਾਡੇ ਕਿੱਥੇ ਗਏ ਪਿੱਤਾ ਗੁਰੂ ਸੁਰਮੇ ਜੋ।
ਕਦੋਂ ਆਓਣਗੇ ਸਾਡੇ ਹੁਣ ਪਾਸ ਮਾਤਾ॥
ਸਾਡੇ ਵੀਰ ਅਜੀਤ ਸਿੰਘ ਹੋਨ ਕਿੱਥੇ।
ਕਿੱਧਰ ਗਇ ਝੁਜਾਰ ਸਿੰਘ ਨਾਲ ਮਾਤਾ॥
ਮਾਤਾ ਗੁਜਰੀ ਨਾਂ ਛੇੜਦੀ ਦੁੱਖ ਲੰਮੈ।
ਨਹੀਂ ਦਸਨਾ ਚਾਹੁੰਦੀ ਸੀ ਸਾਰਾ ਹਾਲ ਮਾਤਾ॥

## ਮਾਤਾ ਗੁੱਜਰੀ ਸਾਹਿਬਜ਼ਾਦੇ ਸਰਹੰਦ ਵਿੱਚ

ਗੰਗੂ ਪਾਪੀ ਮੁਰੰਡੇ ਤੋਂ ਸਦ ਲੇਇ ਨੇ।
ਠਾਣੇਦਾਰ ਤੇ ਕੁਛ ਹੋਰ ਸੁਪਾਹੀ ਵੇਖੋ॥
ਖੇੜੀ ਆਣਕੇ ਪਕੜਿਆ ਤਿੰਨਾਂ ਤਾਈ।
ਲੈ ਗਏ ਇਨ੍ਹਾਂ ਨੂੰ ਵਿੱਚ ਸਰਹੰਦ ਵੇਖੋ॥
ਠੰਡੇ ਬੁਰਜ ਦੇ ਵਿੱਚ ਬਠਾਲ ਕੇ ਤੇ।
ਤਿੰਨੇ ਕਰ ਦਿੱਤੇ ਅੰਦਰ ਜਾ ਬੰਦ ਵੇਖੋ॥
ਸੁਖ ਭੋਗਦੇ ਦੁੱਖ ਨੇ ਪਕੜ ਲੀਤੇ।
ਅੱਗੇ ਹੋਣੀ ਕੀ ਕਹਿਰ ਕੁਮਾਇ ਵੇਖੋ॥
ਸੁਣ ਕੇ ਗੱਲ ਇਹ ਕਾਜੀ ਖੁਸ਼ਹਾਲ ਹੋਇ।
ਆਪ ਵਿੱਚ ਏ ਕਰਨ ਵਿਚਾਰ ਵੇਖੋ॥
ਭਲੀ ਹੋਈ ਅੱਲ੍ਹਾ ਨੇ ਮਹਿਰ ਕੀਤੀ।
ਆਪੇ ਆਪ ਹੀ ਆ ਗਏ ਸਾਡੇ ਪਾਸ ਵੇਖੋ॥
ਪਿਤਾ ਇਨ੍ਹਾਂ ਦਾ ਡਰਦਾ ਸਾਥੋਂ ਭੱਜ ਗਿਆ ਏ।
ਕਰੋ ਇਨ੍ਹਾਂ ਨੂੰ ਹੁਣ ਮੁਸਲਮਾਨ ਵੇਖੋ॥
ਜੇ ਨਾ ਸਾਡਾ ਏ ਦੀਨ ਕਬੂਲ ਕਰਦੇ।
ਦੇਵੋ ਦੋਨਾਂ ਨੂੰ ਫਿਰ ਮਾਰ ਮੁਕਾ ਵੇਖੋ॥
ਸੱਦੋ ਕੱਲ ਨੂੰ ਭਰੀ ਕਚਿਹਰੀ ਦੇ ਵਿੱਚ।
ਸੁਣ ਵੇਖ ਲਉ ਉਨ੍ਹਾਂ ਦੇ ਮੁੱਖ ਵਾਕ ਵੇਖੋ॥
ਮੰਨ ਜਾਣ ਤਾਂ ਇਨਾਂ ਨੂੰ ਬਖਸ਼ ਦੇਵੋ।
ਜੇ ਨਾ ਮੰਨਣ ਤਾਂ ਇਨ੍ਹਾਂ ਨੂੰ ਮਾਰ ਮੁਕਾ ਦੇਵੋ॥

## ਸਾਹਿਬਜ਼ਾਦੇ ਕਚਿਹਰੀ ਵਿੱਚ

ਸਾਰੀ ਭਰੀ ਕਚਿਹਰੀ ਸੀ ਜ਼ਾਲਮਾਂ ਦੀ।
ਔਥੇ ਲੈ ਗਏ ਗੁਰੂ ਜੀ ਦੇ ਲਾਲ ਦੋਵੇਂ॥



Sri Satguru Jagjit Singh Ji Elibrary NamdhariElibrary@gmail.com

ਛੋਟੇ ਸਾਹਿਬਜ਼ਾਦੇ ਗੁਰੂ ਦਸਮੇਸ਼ ਜੀ ਦੇ।
ਫਤਹਿ ਬੋਲ ਕੇ ਗਏ ਖਲੋ ਦੋਵੇਂ॥
ਧੌਣਾਂ ਉੱਚੀਆਂ ਕਰਕੇ ਹੱਸਦੇ ਨੇ।
ਖੜ੍ਹੇ ਆਣਕੇ ਸ਼ੇਰ ਨਿਰਭਿਹ ਦੋਵੇਂ॥
ਵਿੱਚੇ ਵਿੱਚ ਕਚੀਚੀਆਂ ਵਟਦੇ ਨੇ।
ਪਾਪੀ ਬਾਦਸ਼ਾਹ ਸਣੇ ਵਜ਼ੀਰ ਦੋਵੇਂ॥
ਪੁੱਤਰ ਸ਼ੇਰਾਂ ਦੇ ਹੋਂਵਦੇ ਸ਼ੇਰ "ਚਾਨਾ"।
ਨਹੀਂ ਗਿੱਦੜਾਂ ਤੋਂ ਕਦੀ ਡਰਨ ਦੋਵੇਂ॥
ਦੀਨ ਮੁਸਲਮਾਨੀ ਆਪਾਂ ਮੰਨਣਾ ਨਹੀਂ।
ਆਪੋ ਵਿੱਚ ਏ ਕਰਨ ਵਿਚਾਰ ਦੋਵੇਂ॥

## ਵਜ਼ੀਰ ਸੁਚਾਨੰਦ ਦਾ ਕਹਿਣਾ

ਸੁੱਚਾ ਨੰਦ ਵੀ ਕੋਲੋਂ ਹੀ ਬੋਲ ਪਿਆ।
ਮੇਰੀ ਗੱਲ ਤੇ ਕਰੋ ਇਤਬਾਰ ਬੱਚਾ॥
ਵੇਖੋ ਤੁਸਾਂ ਤੇ ਰਹਿਮ ਹੈ ਹੋ ਜਾਣਾ।
ਕਰੋ ਝੁੱਕ ਕੇ ਦੋਵੇਂ ਸਲਾਮ ਬੱਚਾ॥
ਪਿਤਾ ਤੁਸਾਂ ਦਾ ਜੋ ਸੀ ਏਨੀ ਮਾਰ ਲਿਆ।
ਵੱਡੇ ਵੀਰ ਹੋ ਗਏ ਸ਼ਹੀਦ ਬੱਚਾ॥
ਰਿਹਾ ਦਰਦੀ ਨਾ ਤੁਸਾਂ ਦਾ ਵੇਖ ਲਵੋ।
ਹੁੰਦਾ ਬਾਗੀਆਂ ਦਾ ਇਹੋ ਹਾਲ ਬੱਚਾ॥
ਹੁਨ ਤੇ ਹੋ ਗਏ ਤੁੰਸੀਂ ਯਤੀਮ ਦੋਵੇਂ॥
ਤੁਹਾਡੀ ਹੁਨ ਕਿਸੇ ਨਾ ਪੁਛਣੀ ਬਾਤ ਬੱਚਾ॥
ਰਿਹਾ ਆਣਕੇ ਕੋਈ ਵੀ ਕਰਨ ਵਾਲਾ।
ਨਾਲ ਤੁਸਾਂ ਦੇ ਕੋਈ ਵੀ ਗੱਲ ਬੱਚਾ॥
ਗਲਾਂ ਕਰਦਿਆਂ ਵਿੱਚੋਂ ਕਾਜ਼ੀ ਬੋਲਿਆ ਈ।
ਸਾਡਾ ਆਖਰੀ ਇਹੋ ਫੁਰਮਾਨ ਬੱਚਾ॥
ਕਲਮਾਂ ਪੜ੍ਹੋ ਰਸੂਲ ਦਾ ਬੈਠ ਦੋਵੇਂ।
ਨਹੀਂ ਤੇ ਹੋਵੇਗੀ ਜਾਨ ਖਰਾਬ ਬੱਚਾ॥
ਸੂਬਾ ਫਿਰ ਹੌਲੀ ਜੇਹੀ ਬੋਲਿਆ ਈ।
ਮੌਕਾ ਤੁਸਾਂ ਨੂੰ ਦੇਵਾਂ ਅਖੀਰ ਬੱਚਾ॥
ਡੋਲੇ ਧੀਆਂ ਦੇ ਦੇਵਾਂ ਮੈਂ ਤੁਸਾਂ ਤਾਂਈ।
ਮੇਰੇ ਬਣ ਜਾਓ ਦੋਵੇਂ ਵਜ਼ੀਰ ਬੱਚਾ॥



Sri Satguru Jagjit Singh Ji Elibrary NamdhariElibrary@gmail.com

ਪਿਤਾ ਤੁਸਾਂ ਦਾ ਵੈਰੀ ਸੀ ਅਸਾਂ ਦਾ ਓਹ।
ਲਿਆ ਅਸਾਂ ਨੇ ਮਾਰ ਆਖੀਰ ਬੱਚਾ॥
ਦੁਨੀਆਂ ਉੱਤੋਂ ਹੈ ਅਸਾਂ ਮਿਟਾ ਦਿੱਤਾ।
ਰਿਹਾ ਉਸ ਦਾ ਨਾਂ ਹੀ ਨਾਮ ਨਿਸ਼ਾਨ ਬੱਚਾ॥

**ਦੋਵੇਂ ਸਾਹਿਬਜ਼ਾਦੇ ਸੂਬੇ ਨੂੰ ਆਖਦੇ ਹਨ**

ਦੋਵੇਂ ਗੱਜ ਕੇ ਬੋਲਦੇ ਸ਼ੇਰ ਵਾਂਗੂ।
ਸੱਚੀ ਗੱਲ ਏ ਤੈਨੂੰ ਸੁਣਾਂਵਦੇ ਉਏ॥
ਦੀਨ ਤੇਰਾ ਨਹੀਂ ਅਸਾਂ ਕਬੂਲ ਕਰਨਾ।
ਵਾਰ ਵਾਰ ਏ ਤੈਨੂੰ ਸੁਣਾਂਵਦੇ ਉਏ॥
ਕਰੋ ਗਲ ਜੇਹੀ ਤੁਸਾਂ ਸੋਚ ਰਖੀ।
ਅਸੀਂ ਗੱਜ ਕੇ ਫਤਹਿ ਬੁਲਾਂਵਦੇ ਉਏ॥
ਤੈਨੂੰ ਚੀਰੀਏ ਸਾਡੀ ਜੇ ਵਾਹ ਚੱਲੇ।
ਗੁਰੂ ਦਸਮੇਂ ਦੇ ਪੁੱਤਰ ਅੱਖਵਾਵਦੇ ਉਏ॥

**ਇਹ ਗੱਲ ਸੁਣ ਕੇ ਬਾਦਸ਼ਾਹ ਤੇ ਵਜ਼ੀਰ ਹੈਰਾਨ ਹੋ ਗਏ**

ਕੰਨ ਖੁਰਕਣ ਲੱਗੇ ਇਹ ਗਲ ਸੁਣਕੇ।
ਬਾਦਸ਼ਾਬ ਤੇ ਕਾਜ਼ੀ ਸਭ ਵਜ਼ੀਰ॥
ਦੋਵਾਂ ਫਤਹਿ ਬੁਲਾਈ ਜਦੋਂ ਗੱਜ ਕੇ।
ਉਨ੍ਹਾਂ ਦੀ ਦਲੀਆ ਹੋਈ ਸਭ ਖੀਰ॥
ਸ੍ਰੀ ਵਾਹਿਗੁਰੂ ਜੀ ਕਾ ਖਾਲਸਾ।
ਮੁੱਖੋਂ ਬੋਲ ਬੋਲੇ ਉਨ੍ਹਾਂ ਨੇ ਆਖੀਰ॥
ਸੁੱਚਾ ਨੰਦ ਪਾਪੀ ਕੋਲੋਂ ਬੋਲਿਆ।
ਪੱਕੀ ਕੱਢਣੀ ਨਹੀਂ ਚਾਹੀਦੀ ਲਕੀਰ॥
ਕਰੋ ਝੁੱਕ ਝੁੱਕ ਦੋਵੇਂ ਸਲਾਮਾਂ ਇਨਾ ਨੂੰ।
ਤੁਹਾਡੀ ਜੇ ਬਦਲ ਜਾਵੇ ਤਕਦੀਰ॥
ਪਿਤਾ ਤੁਸਾਂ ਦਾ ਏਨਾਂ ਨੇ ਹੈ ਮਾਰਿਆ।
ਦੋਵੇਂ ਕਤਲ ਕਰ ਦਿੱਤੇ ਨੇ ਜੋ ਵੀਰ॥

**ਦੋਵੇਂ ਸਾਹਿਬਜ਼ਾਦੇ ਫਿਰ ਗੱਜ ਕੇ ਬੋਲੇ**

ਦੋਵੇਂ ਸਾਹਿਬਜ਼ਾਦੇ ਅੱਗੋਂ ਬੋਲਦੇ ਨੇ।
ਸੁਣ ਸੂਬੇ ਉਏ ਵਜ਼ੀਰ ਇੱਕ ਬਾਤ॥



Sri Satguru Jagjit Singh Ji Elibrary NamdhariElibrary@gmail.com

ਅਸੀਂ ਕਈ ਵਾਰੀ ਇਸ ਚੰਗੀ ਮੌਤ ਨੂੰ।
ਹੋਕੇ ਸਾਮਣੇ ਕਈ ਵਾਰੀ ਕੀਤੀ ਏ ਝਾਤ॥
ਜਿਸ ਮਰਨੇ ਤੇ ਸਭ ਜੱਗ ਡਰੇ।
ਉਏ ਸੂਬੇ ਸਾਡੇ ਮੰਨ ਚ ਅਨੰਦ॥
ਇਸ ਮਰਨੇ ਤੇ ਹੀ ਅਸੀਂ ਪਾਈਏ।
ਸਤਿਗੁਰ ਪੂਰਨ ਪ੍ਰਮਾ ਏ ਨੰਦ॥

**ਸੂਬਾ ਗੁੱਸੇ ਵਿੱਚ ਬੋਲਿਆ**

ਗੁੱਸੇ ਵਿੱਚ ਆਕੇ ਹੁਣ ਸੂਬੇ ਨੇ।
ਝੱਟ ਕਾਜ਼ੀ ਨੂੰ ਲਿਆ ਸੀ ਬੁਲਾ॥
ਵੱਡਾ ਕਾਜ਼ੀ ਇੱਕ ਖੋਲ ਕਤਾਬ ਨੂੰ।
ਕੋਲ ਸੂਬੇ ਨੂੰ ਲਿਆ ਸੀ ਝੱਟ ਬੁਲਾ॥
ਏ ਫਤਵਾ ਅੱਲਾ ਨੇ ਜੋ ਹੈ ਭੇਜਿਆ।
ਨਾਲੇ ਆਖਿਆ ਮੁੱਖੋਂ ਇਹ ਅਲਾ॥
ਜੇ ਨਹੀਂ ਸਾਡਾ ਏ ਦੀਨ ਕਬੂਲਦੇ।
ਦਿੱਤਾ ਫੈਸਲਾ ਏ ਆਖ਼ਰੀ ਸੁਣਾ॥

ਕਤਲ ਕਰੋ ਏਨਾ ਦੋਹਾਂ ਬਾਲਕਾਂ।
ਦਿੱਤਾ ਫਤਵਾ ਮੈਂ ਹੁਣ ਏ ਆਖੀਰ॥
ਵਾਹ ਵਾਹ ਸਾਰੇ ਪਏ ਉਹ ਕਰਦੇ ਨੇ।
ਸੁੱਚਾ ਨੰਦ ਸਣੇ ਸਾਰੇ ਓ ਵਜ਼ੀਰ॥
ਦੋਵੇਂ ਰੱਲ ਕੇ ਬਾਣੀ ਹੈ ਪੜ੍ਹ ਰਹੇ।
ਜੱਪੁਜੀ ਸਾਹਿਬ ਪਾਠ ਜੋ ਦੋਵੇਂ ਵੀਰ॥
ਕਤਲ ਕਰੋ ਇਨਾਂ ਦੋਹਾਂ ਬਾਲਕਾਂ।
ਸੂਬੇ ਸੁਣਾ ਦਿੱਤਾ ਏ ਫੈਸਲਾ ਅਖੀਰ॥

**ਕਾਜੀਆਂ ਨੇ ਸੂਬੇ ਨੂੰ ਕਹਿਣਾ**

ਕਾਜ਼ੀ ਰੱਲ ਕੇ ਕਹਿਣ ਸੁਣ ਗਲ ਸਾਡੀ।
ਸਾਨੂੰ ਛੇਤੀ ਹੁਣ ਹੁਕਮ ਸੁਣ ਸੂਬੇਂ॥
ਜੇ ਨਹੀਂ ਸਾਡਾ ਏ ਦੀਨ ਕਬੂਲ ਕਰਦੇ।
ਦੇਵੋ ਦੋਨਾਂ ਨੂੰ ਹੁਣੇ ਮਾਰ ਮੁਕਾ ਸੂਬੇ॥
ਦੋਵੇਂ ਸੱਦ ਕਚਿਹਰੀ ਵਿੱਚ ਨਾਲ ਗੁੱਸੇ।
ਆਖਰ ਦਿੱਤੇ ਨੇ ਦੋਏ ਮਾਰ ਮੁਕਾ ਸੂਬੇਂ॥



Sri Satguru Jagjit Singh Ji Elibrary NamdhariElibrary@gmail.com

ਬੇੜਾ ਤੇਰਾ ਵੀ ਛੇਤੀ ਹੁਨ ਗਰਕ ਹੋਨਾ।
ਗਲ "ਚਾਨੇ" ਦੀ ਹੁਣ ਰਖਣੀ ਯਾਦ ਸੂਬੇ॥

## ਮੋਤੀ ਰਾਮ ਮਹਿਰੇ ਦਾ ਵਰਲਾਪ

ਮੋਤੀ ਮਹਿਰਾ ਜੋ ਦੁੱਧ ਲਿਆਂਵਦਾ ਸੀ।
ਆਕੇ ਦੱਸਿਆ ਮਾਤਾ ਜੀ ਨੂੰ ਹਾਲ ਸਾਰਾ॥
ਰੋਵੇ ਉੱਚੀ ਉੱਚੀ ਸਿਰ ਦੇ ਵਾਲ ਪੁੱਟੇ।
ਕਹਿੰਦਾ ਕੀਤਾ ਏ ਪਾਪੀਆਂ ਕਹਿਰ ਭਾਰਾ॥
ਦੋਵੇਂ ਲੁੱਟ ਲਏ ਚੰਦ ਮਾਤਾ ਮੇਰੀਏ ਨੀ।
ਕਾਜੀ ਸੂਬੇ ਨੇ ਰੱਲ ਕੇ ਕੀਆ ਏ ਕਾਰਾ॥
ਦੋਵੇਂ ਕਤਲ ਕਰ ਦਿੱਤੇ ਇੰਨਾ ਪਾਪੀਆਂ ਨੇ।
ਜੋਰਾਵਰ ਸਿੰਘ ਤੇ ਜੂਝਾਰ ਸਿੰਘ ਦੋਵੇਂ ਜੋ ਭਰਾ॥

## ਮੋਤੀ ਮਹਿਰਾ ਮਾਤਾ ਗੁਜਰੀ ਜੀ ਪਾਸ

ਮੋਤੀ ਮਹਿਰਾ ਜੀ ਮਾਤਾ ਪਾਸ ਆਣਕੇ।
ਰੋ ਰੋ ਦੱਸਦਾ ਜੋ ਸੁਣ ਵੇਖਿਆ ਸੀ ਹਾਲ॥
ਚਰਨੀਂ ਮਾਤਾ ਦੀ ਡਿਗਾ ਮੋਤੀ ਆਣਕੇ।
ਅੱਖਾਂ ਪੂੰਜ ਕੇ ਸੀ ਦੱਸੇ ਸਾਰਾ ਹਾਲ॥
ਮਾਤਾ ਦਸਾਂ ਕੀ ਜੋ ਉੱਥੇ ਬੀਤੀਆ।
ਸੀਸ ਧੜਾਂ ਤੋਂ ਦੋਵੇ ਦਿੱਤੇ ਹੈ ਉਤਾਰ॥
ਉੱਥੇ ਕਹਿਰ ਦੁਹਾਈ ਸੀ ਮੱਚ ਗਈ।
ਰੋਂਦੇ ਉੱਚੀ ਉੱਚੀ ਧਾਹਾਂ ਨੂੰ ਜੋ ਮਾਰ।
ਇੱਕ ਸ਼ੇਰ ਮੁਹੱਮਦ ਸੀ ਕੋਟਲੀਆ।
ਉੱਚੀ ਆਖਿਆ ਸੀ ਉਸ ਲੱਲਕਾਰ॥
ਬੱਚੇ ਬੇ-ਗੁਨਾਹਾਂ ਨੂੰ ਜੋ ਤੁਸੀ ਮਾਰਿਆ।
ਹਉ ਤੁਸਾਂ ਦਾ ਵੀ ਮੰਦੜਾ ਬੇ-ਹਾਲ॥
ਗਲ ਸੁਣ ਕੇ ਸੀ ਮਾਤਾ ਮੋਤੀ ਮਹਿਰੇ ਤੋਂ।
ਭੁੰਜੇ ਆਸਣ ਲਿਆ ਸੀ ਵਛਾ॥
ਵਿੱਚ ਦਿਲ ਦੇ ਸੀ ਐਸਾ ਗੰਮ ਉੱਠਿਆ;
ਲਿਆ ਜੋਤੀ ਨਾਲ ਜੋਤ ਜੂ ਮਿਲਾ॥
ਮਾਤਾ ਉੱਚੀ ਕਰ ਹੱਥ ਵਾਜਾਂ ਮਾਰੀਆਂ।
ਬੇਟਾ ਮੈਨੂੰ ਵੀ ਤੁਸੀਂ ਲੈ ਜਾਵੋ ਨਾਲ॥



Sri Satguru Jagjit Singh Ji Elibrary NamdhariElibrary@gmail.com

ਮਾਤਾ ਪੋਤਰੇ ਤਿੰਨੇ ਗਏ ਅਕਾਸ਼ ਨੂੰ।
ਆਇਆ ਬਬਾਨ ਸੀ ਲੈ ਗਿਓ ਬਠਾ॥
ਫਤਹਿ ਸਿੰਘ ਝੁਜਾਰ ਸਿੰਘ ਮਿਲੇ ਮਾਤਾ ਨੂੰ।
ਦਿੱਤੇ ਦੇਵਤਿਆਂ ਸੀ ਫੁੱਲ ਵਰਸਾ॥
ਮਾਤਾ ਗੁਜਰੀ ਚਾਰੇ ਸਾਹਿਬਜ਼ਾਦੇ ਜੋ।
ਮਿਲੇ ਆਪੋ ਵਿੱਚ ਜਫੀਆਂ ਸੀ ਪਾ॥
ਪਿੱਛੋਂ ਟੋਡਰ ਮੱਲ ਇੱਕ ਸ਼ਾਹੂ ਕਾਰ ਨੇ।
ਲਏ ਸਰੀਰ ਤਿੰਨੇ ਸੀ ਵਾਸਤਾ ਪਾ॥
ਮੁਲ ਲਈ ਧਰਤੀ ਸੀ ਮੋਹਰਾਂ ਨੂੰ ਵਛਾਹ ਕੇ।
ਕੀਤਾ ਦਾਹ ਸੰਸਕਾਰ ਸਭ ਮਿਲ ਮਲਾ॥

## ਇਸ ਤੋਂ ਅੱਗੇ ਹੋਰ ਵਿਚਾਰ

ਟੋਡਰ ਮੱਲ ਸੀ ਇੱਕ ਸ਼ਾਹੂਕਾਰ ਵੱਡਾ।
ਉਨੇ ਕੀਤੀ ਸੀ ਬੋਹ ਹਾਲ ਪੁਕਾਰ ਉੱਥੇ॥
ਘਰ ਆਪਨੇ ਸਰੀਰ ਚੁੱਕ ਲੈ ਗਿਆ ਸੀ।
ਸਭ .ਸਿਖਾਂ ਨੂੰ ਲਿਆ ਸੀ ਬੁਲਾ ਉੱਥੇ॥
ਹੁਣ ਧਰਤੀ ਨਾ ਦੇਣ ਵਜੀਰ ਕਾਜੀ।
ਮੁੱਲ ਲਈ ਧਰਤੀ ਮੋਹਰਾਂ ਵਛਾਹ ਉੱਥੇ॥
ਦੁਖੀ ਦਿਲ ਨਾਲ ਅਰਥੀਆਂ ਚੁੱਕ ਕੇ ਤੇ।
ਕੀਤਾ ਤਿੰਨਾਂ ਦਾ ਸੀ ਦਾਹ ਸੰਸਕਾਰ ਉੱਥੇ॥
"ਦਾਸ" ਗਿਆ ਸੀ 1994 ਮਾਰਚ ਵਿੱਚ।
ਮੰਨ ਕੁਝ ਹੋ ਗਿਆ ਸੀ ਵਰਾਗ ਉੱਥੇ॥
ਠੰਡਾ ਬੁਰਜ ਤੇ ਦਾਹ ਸੰਸਕਾਰ ਸੀ ਜੋ।
ਜੋ "ਚਾਨੇ" ਨੇ ਕੀਤੀ ਨਿਮਸਕਾਰ ਉੱਥੇ॥

ਸੋ ਆਪਾਂ ਜਦੋਂ ਵੀ ਚਮਕੌਰ ਸਾਹਿਬ ਜਾਂ ਸਰਹੰਦ ਦਰਸ਼ਨ ਕਰਨ ਜਾਂਦੇ ਹਾਂ ਤਾਂ ਸ਼ਰੱਧਾ ਨਾਲ ਸੀਸ ਝੁੱਕ ਜਾਂਦਾ ਹੈ। ਸਾਹਿਬਜ਼ਾਦਿਆਂ ਨੂੰ ਯਾਦ ਕਰਕੇ ਉਹ ਕੇਡਾ ਭਿਆਨਕ ਸਮਾਂ ਹੋਵੇਗਾ ਜਦੋਂ ਚਾਰੇ ਪਾਸੀਂ ਤੁਰਕੀ ਫੌਜ ਹੀ ਸੀ ਅਤੇ ਦੂਸਰੇ ਪਾਸੇ ਮੋਤੀ ਮਹਿਰਾ ਤੇ ਟੋਡਰ ਮੱਲ ਦੀ ਸੇਵਾ॥

## ਸ਼ੇਰ ਮੁਹੰਮਦ ਦੀ ਪੁਕਾਰ

ਮਲੇਰਕੋਟਲੇ ਦਾ ਬੰਦਾ ਉੱਠ ਕਹਿੰਦਾ।
ਸ਼ੇਰ ਮੁਹੰਮੱਦ ਹੈ ਮੇਰਾ ਸੁਣ ਨਾਮ ਸੂਬੇ॥
ਕੇਹਿੰਦਾ ਪਾਪ ਦਾ ਬੇੜਾ ਹਣ ਗ਼ਰਕ ਜਾਣਾ।



Sri Satguru Jagjit Singh Ji Elibrary NamdhariElibrary@gmail.com

ਹੋਊ ਤੇਰਾ ਬੁਹ ਨਾਮ ਬਦਨਾਮ ਸੂਬੇ॥
ਦਸੋ ਕਿਹੜੀ ਕਤਾਬ ਦੇ ਵਿੱਚ ਲਿਖਿਆ।
ਜੋ ਏ ਕੀਤਾ ਤੂੰ ਖ਼ੂਨ ਖਰਾਬ ਸੂਬੇ॥
ਬਦਲਾ ਪਿਤਾ ਦਾ ਕੱਢਿਆ ਪੁੱਤਰਾਂ ਤੇ।
ਪਾਵੈ ਸੁਪਨੇ ਨਾ ਕਦੀ ਅਰਾਮ ਸੂਬੇ॥
ਏਦਾਂ ਤੈਨੂੰ ਵੀ ਕਿਸੇ ਨੇ ਕਤਲ ਕਰਨਾ।
"ਚਾਨਾ" ਆਖਦਾ ਸੋਚ ਵਿਚਾਰ ਸੂਬੇ॥

## ਸ਼ੇਰ ਮੁਹੰਮਦ ਦਾ ਹਾ ਦਾ ਨਾਹਰਾ

ਸ਼ੇਰ ਮੁਹੰਮੱਦ ਸੀ ਕੋਟਲੇ ਮਲੇਰ ਦਾ।
ਜਦੋਂ ਹਾ ਦਾ ਨਾਹਰਾ ਉਨੇ ਮਾਰਿਆ ਸੀ॥
ਕੰਨ ਖੁਰਕਣ ਲੱਗ ਪਏ ਉਹ ਸਾਰੇ॥
ਬਾਦਸ਼ਾਹ ਤੇ ਸੁਣਦਾ ਜੋ ਵਜ਼ੀਰ ਸੀ॥
ਕਹਿੰਦਾ ਪਾਪ ਦਾ ਬੇੜਾ ਹੁਣ ਗਰਕ ਜਾਣਾ।
ਹੋਵੈ ਮੰਦੜਾ ਤੇਰਾ ਹਾਲ ਸਣੇ ਪ੍ਰਵਾਰ ਸੀ॥
ਏਨੀ ਗੱਲ ਸੁਣ ਵਜੀਦਾ ਸੜ ਗਿਆ ਏ।
ਸ਼ੇਰ ਮੁਹੰਮੱਦ ਨੂੰ ਕੱਢ ਦਿੱਤਾ ਬਾਹਰ ਸੀ॥
ਧੱਕੇ ਮਾਰ ਮੁਹੰਮੱਦ ਨੂੰ ਕੱਢ ਦਿੱਤਾ।
ਬਾਹਰ ਕਰ ਦਿੱਤਾ ਜੋ ਬਹੁਤਾ ਬੋਲਦਾ ਸੀ॥
ਸ਼ੇਰ ਮੁਹੰਮੱਦ ਸੀ ਉੱਚੀ ਉੱਚੀ ਰੋਵੰਦਾ।
ਹੱਥ ਜੋੜ ਗੁਰਾਂ ਨੂੰ ਕਰਦਾ ਪੁਕਾਰ ਸੀ॥

## ਸ਼ੇਰ ਮੁਹੰਮੱਦ

ਸ਼ੇਰ ਮੁਹੰਮੱਦ ਹਾ ਦਾ ਨਾਹਰਾ ਮਾਰਿਆ।
ਮਾੜੀ ਸੂਬੇ ਦੀ ਹੋਈ ਏ ਤਕਦੀਰ॥
ਕਿੱਥੇ ਲਿਖਿਆ ਸੂਬਿਓ ਕਾਜੀਓ।
ਪੁੱਤਰ ਮਾਰਨੇ ਗੁਰਾਂ ਦੇ ਦੋਵੈਂ ਬੀਰ॥
ਬਦਲਾ ਇਨ੍ਹਾਂ ਦੇ ਗੁਰੂ ਪਿਤਾ ਦਾ।
ਛੋਟੇ ਬੱਚਿਆਂ ਤੇ ਕੱਢਿਆ ਆਖੀਰ॥
ਮੇਰੀ ਪੇਸ਼ ਇੱਥੇ ਕੋਈ ਨਹੀਂ ਜਾਵਦੀ।
ਨਹੀਂ ਤਾਂ ਭੰਨ ਤੋੜ ਦੇਵਾਂ ਤੇਰੀ ਸ਼ਮਸ਼ੀਰ॥



Sri Satguru Jagjit Singh Ji Elibrary NamdhariElibrary@gmail.com

## ਸੁੱਚਾ ਨੰਦ ਨਹੀਂ ਝੂਠਾ ਨੰਦ

ਸੁੱਚਾ ਨੰਦ ਸੀ ਕੋਲੋਂ ਫਿਰ ਬੋਲਿਆ।
ਚੰਗਾ ਹੋਇਆ ਦੋਹਾਂ ਦੀ ਕੱਢੀ ਜਾਨ॥
ਹੋਈ ਡੇਰ ਨਾ ਛੇਤੀ ਹੋਇਆ ਫੈਸਲਾ।
ਵਾਹ ਵਾਹ ਸੁਣ ਕੇ ਕਰੇ ਸਭ ਜਹਾਨ॥
ਸੁੱਚੇ ਨੰਦ ਨੇ ਭਰੇ ਸੀ ਕੰਨ ਸੂਬੇ ਦੇ।
ਜੇ ਨਾ ਮਾਰੇ ਤੇਰਾ ਨਾਮ ਹੋਓ ਬਦਨਾਮ॥
ਸੂਬਾ ਦਿਲ ਵਿੱਚ ਖੁਸ਼ੀ ਹੈ ਮੰਨਾਂਵਦਾ।
ਸਾਡਾ ਪੂਰਾ ਸਭ ਹੋਇਆ ਫਰਮਾਨ॥
ਅਸੀਂ ਦੋਵਾਂ ਨੂੰ ਕਦੀ ਨਹੀਂ ਸੀ ਮਾਰਨਾ।
ਦੋਵੇਂ ਬੈਠ ਕੇ ਜੇ ਪੜ੍ਹਦੇ ਕੁਰਾਨ॥
ਇਸੇ ਕਰਕੇ ਛੇਤੀ ਕੀਤਾ ਏ ਫੈਸਲਾ।
ਸਭੇ ਘਰ ਚਲੋ ਕਰਲੋ ਅਰਾਮ॥

## ਮੋਤੀ ਰਾਮ ਮਹਿਰਾ

ਮੋਤੀ ਰਾਮ ਮਹਿਰਾ ਜੋ ਹਰ ਰੋਜ਼ ਸੁਬ੍ਹਾ ਸ਼ਾਮ ਪਾਣੀ ਦਾ ਘੜਾ ਤੇ ਦੁੱਧ ਲਿਆਉਂਦਾ ਸੀ। ਪ੍ਰਸਾਦੇ ਵੀ ਮਾਤਾ ਜੀ ਹੋਰਾਂ ਨੂੰ ਛਕਾਉਂਦਾ ਸੀ, ਅੱਜ ਸਾਹਿਬਜ਼ਾਦਿਆਂ ਦੀ ਸ਼ਹੀਦੀ ਸੁਣ ਕੇ ਰੋਂਦਾ ਕੁਰਲਾਂਦਾ ਮਾਤਾ ਜੀ ਪਾਸ ਆਣਕੇ ਚਰਨੀਂ ਲੱਗ ਕੇ ਧਾਹਾਂ ਮਾਰ ਮਾਰ ਰੋਣ ਲੱਗਾ। ਮਾਤਾ ਜੀ ਤੇਰੇ ਸੋਹਣੇ ਚੰਦ ਸੂਬੇ ਨੇ ਕਤਲ ਕਰ ਦਿੱਤੇ ਹਨ। ਇਹ ਗੱਲ ਮੋਤੀ ਮਹਿਰੇ ਪਾਸੋਂ ਸੁਣ ਕੇ ਠੰਡਾ ਹਾਉਕਾ ਲਿਆ ਅਕਾਲ ਪੁਰਖ ਦੇ ਚਰਨਾਂ ਵਿੱਚ ਅਰਦਾਸ ਕੀਤੀ। ਮੋਤੀ ਰਾਮ ਨੂੰ ਉਸ ਦੀ ਸੇਵਾ ਦੀ ਅਸ਼ੀਰਵਾਦ ਦਿੱਤੀ "ਬੇਟਾ ਤੇਰਾ ਨਾਮ ਅਟਲ ਰਹੇਗਾ"॥ ਮਾਤਾ ਜੀ ਨੇ ਫਰਸ਼ ਤੇ ਆਸਣ ਵਛਾ ਕੇ ਅਰਦਾਸ ਕੀਤੀ। ਦਿਲ ਵਿੱਚ ਇਸ ਵਿਛੋੜੇ ਦਾ ਗਮ ਬੈਠਾ ਮਾਤਾ ਗੁਜਰੀ ਦੇ ਪ੍ਰਾਣ ਵੀ ਪੰਖੇਰੂ ਬਣ ਕੇ ਉੱਡ ਗਏ। ਇਹ ਦੁੱਖ ਭਰੀ ਖਬਰ ਮੋਤੀ ਰਾਮ ਨੇ ਭਿੱਜੀਆਂ ਅੱਖਾਂ ਨਾਲ ਟੋਡਰ ਮੱਲ ਬਣੀਏ ਨੂੰ ਜਾ ਸੁਣਾਈ। ਇਹ ਖਬਰ ਸੁਣ ਕੇ ਟੋਡਰ ਮੱਲ ਵੀ ਸਿਸਕੀਆਂ ਭਰਨ ਲੱਗਾ। ਸੰਸਕਾਰ ਵਾਸਤੇ ਦੋਵਾਂ ਨੇ ਵਿਚਾਰ ਕੀਤੀ।

## ਮਾਤਾ ਗੁਜਰੀ ਤੇ ਪੋਤਿਆਂ ਦਾ ਸੰਸਕਾਰ

ਸੇਵਕ ਮੋਤੀ ਰਾਮ ਮਹਿਰਾ ਤੇ ਟੋਡਰ ਮੱਲ ਸ਼ਾਹੂਕਾਰ ਨੇ ਸਲਾਹ ਕਰਕੇ ਕੁਝ ਹੋਰ ਨਾਲ ਸਿੱਖ ਸੇਵਕ ਸ਼ਰਧਾਲੂ ਲੈ ਕੇ ਸੂਬੇ ਪਾਸ ਜਾ ਕੇ ਆਖਿਆ ਕਿ ਅਸਾਂ ਮਾਤਾ ਜੀ ਦਾ ਤੇ ਸਾਹਿਬਜ਼ਾਦਿਆਂ ਦਾ ਸੰਸਕਾਰ ਕਰਨਾ ਏ। ਸੂਬੇ ਨੇ ਆਖਿਆ ਏ ਸਾਡੇ ਵੈਰੀ ਦੀ ਮਾਂ ਅਤੇ ਲੜਕੇ ਹਨ। ਤੁਸੀਂ ਇੱਥੇ ਸੰਸਕਾਰ ਨਹੀਂ ਕਰ ਸਕਦੇ। ਇਨ੍ਹਾਂ ਦੇ ਪਿਤਾ ਦਾ ਪਿੰਡ ਅਨੰਦਪੁਰ ਹੈ ਉੱਥੇ ਜਾਕੇ ਆਪਣੀ ਰਹੁ ਰੀਤੀ ਸੰਸਕਾਰ ਕਰੋ। ਇਹ ਸਾਡੀ ਜ਼ਮੀਨ ਤੇ ਜਗ੍ਹਾ ਹੈ। ਇੱਥੇ ਤੁਸੀਂ ਆਪਣੀ ਮੰਨਮਰਜ਼ੀ ਨਹੀਂ ਕਰ ਸਕਦੇ।



Sri Satguru Jagjit Singh Ji Elibrary NamdhariElibrary@gmail.com

ਫਿਰ ਸੂਬੇ ਆਖਿਆ ਜੇ ਜ਼ਮੀਨ ਚਾਹੀਦੀ ਹੈ ਉਤਨੀ ਜਗ੍ਹਾ ਤੇ ਮੋਹਰਾਂ ਵਛਾ ਲਵੋ। ਅਖੀਰ ਟੋਡਰ ਮੱਲ ਸ਼ਾਹੂਕਾਰ ਨੇ ਮੋਹਰਾਂ ਵਛਾ ਕੇ ਜ਼ਮੀਨ ਮੁੱਲ ਲੈ ਕੇ ਮਾਤਾ ਗੁਜਰੀ ਦਾ ਤੇ ਸਾਹਿਬਜ਼ਾਦਿਆਂ ਦਾ ਸੁੱਚੇ ਜਲ ਨਾਲ ਇਸ਼ਨਾਨ ਕਰਾਕੇ ਸਭ ਨੇ ਇਕੱਠੇ ਹੋ ਕੇ ਸੰਸਕਾਰ ਕਰ ਦਿੱਤਾ ਅਤੇ ਭਿੱਜੀਆਂ ਅੱਖਾਂ ਪੂੰਝਦੇ ਹੋਏ ਆਪੋ ਆਪਣੇ ਘਰਾਂ ਨੂੰ ਤੁੱਰ ਪਏ। ਜੋ ਅੱਜ ਤੱਕ ਸਾਲ ਦੀ ਸਾਲ ਉਸ ਦਿਨ ਦੀ ਯਾਦ ਵਿੱਚ ਬੜਾ ਭਾਰੀ ਮੇਲਾ ਤੇ ਪੁਰਬ ਮਨਾਇਆ ਜਾਂਦਾ ਹੈ ਜੋ ਹਜ਼ਾਰਾਂ ਦੀ ਗਿਣਤੀ ਵਿੱਚ ਸਾਧ ਸੰਗਤ ਆਕੇ ਦਰਸ਼ਨ ਕਰਦੀ ਹੈ। ਮਾਤਾ ਗੁਜਰੀ ਤੇ ਸਾਹਿਬਜ਼ਾਦਿਆਂ ਨੂੰ ਸ਼ਰਧਾ ਦੇ ਫੁੱਲ ਭੇਟਾਂ ਕਰਦੀ ਹੈ। ਦੀਵਾਨ ਸੱਜਦੇ ਅਤੇ ਕੀਰਤਨ ਹੁੰਦਾ ਹੈ ਜੋ ਸਭ ਗੁਰ ਸਿੱਖ ਨੂੰ ਇਸ ਦਿਨ ਤੇ ਪੁੰਨ ਦਾਨ ਅਤੇ ਇਸ਼ਨਾਨ ਕਰਕੇ ਨਾਮ ਜਪਨਾ ਚਾਹੀਦਾ ਹੈ ਅਤੇ ਪਾਠ ਕਰਕੇ ਭੋਗ ਪਾਉਣੇ ਚਾਹੀਦੇ ਹਨ। ਗੁਰ ਸਿੱਖੀ ਆਸੂਲ ਮੁਤਾਬਕ ਜੋ ਹਰ ਇੱਕ ਗੁਰ ਸਿੰਘ ਦਾ ਫਰਜ਼ ਬਣਦਾ ਹੈ। ਵੱਡੇ ਸਾਹਿਬਜ਼ਾਦਿਆਂ ਨੇ ਸਿੱਖੀ ਤੇ ਧਰਮ ਦੀ ਖਾਤਰ ਚੰਮਕੌਰ ਵਿੱਚ ਸ਼ਹੀਦੀ ਪਾਈ। ਛੋਟੇ ਸਾਹਿਬਜ਼ਾਦਿਆਂ ਸਰਹੰਦ ਵਿੱਚ ਛੋਟੀ ਉਮਰ ਵਿੱਚ ਹੀ ਧਰਮ ਤੇ ਸਿੱਖੀ ਅਤੇ ਦੇਸ਼ ਦੀ ਖਾਤਰ ਨੰਨੀਆਂ ਜਾਣਾਂ ਕੁਰਬਾਨ ਕਰ ਦਿੱਤੀਆਂ। ਜਗਤ ਮਾਤਾ ਗੁਜਰੀ ਜੀ ਵੀ ਅਪਨੀ ਜਾਨ ਸਿੱਖੀ ਧਰਮ ਤੇ ਦੇਸ਼ ਤੋਂ ਘੋਲ ਘੁਮਾ ਗਏ । ਐਸੇ ਗੁਰੂ ਅਤੇ ਐਸੇ ਗੁਰੂ ਪ੍ਰਵਾਰ ਨੂੰ ਲੱਖ-ਲੱਖ ਪ੍ਰਣਾਮ ਅਤੇ ਨਿਮਸ਼ਕਾਰ।

## ਦੋ ਸੱਚੇ ਸੇਵਕ

ਸਰਹੰਦ ਵਿੱਚ ਮੋਤੀ ਮਹਿਰਾ ਗੁਰੂ ਪ੍ਰਵਾਰ ਆਇਆਂ ਦਾ ਸੁਣਕੇ ਸੁਬ੍ਹਾ ਸ਼ਾਮ ਜਲ ਤੇ ਪ੍ਰਸਾਦੇ ਲਿਆਉਂਦਾ ਰਿਹਾ। ਸ਼ਾਮ ਵੇਲੇ ਆਕੇ ਦੁੱਧ ਛਕਾਉਂਦਾ। ਮਾਤਾ ਜੀ ਨਾਲ ਕੁਛ ਗੱਲਾਂ ਬਾਤਾਂ ਕਰਕੇ ਭਿੱਜੀਆਂ ਅੱਖਾਂ ਹੰਝੂਆਂ ਨਾਲ ਮੁੜ ਘਰ ਆ ਜਾਂਦਾ। ਟੋਡਰ ਮੱਲ ਬਾਣੀਆਂ ਇਨ੍ਹਾਂ ਨੇ ਬੜਾ ਵੱਡਾ ਪਰਉਪਕਾਰ ਕੀਤਾ। ਪਤਾ ਲੱਗਣ ਤੇ ਸਾਹਿਬਜ਼ਾਦੇ ਅਤੇ ਮਾਤਾ ਜੀ ਦੇ ਮਿਰਤਕ ਸਰੀਰ ਘਰ ਲਿਆਕੇ ਇਸ਼ਨਾਨ ਕਰਾਕੇ ਦੁੱਖ ਦਾਈ ਦਿਲ ਨਾਲ ਸੰਸਕਾਰ ਕੀਤਾ। ਇਹ ਗੁਰੂ ਘਰ ਦੀ ਸਭ ਤੋਂ ਵੱਡੀ ਸੇਵਾ ਹੈ।

ਸੋ ਇਹ ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਦਾ ਹਾਲ ਅਨੰਦਪੁਰ ਸਰਸਾ ਤੋਂ ਸਰਹੰਦ ਤੱਕ ਸੀ।

## (ਅਨੰਦਪੁਰ ਸਾਹਿਬ ਦੀ ਸਰਸਾ ਅਤੇ ਗੁਰੂ ਗੋਬਿੰਦ ਸਿੰਘ ਜੀ ਤੇ ਵੱਡੇ ਸਾਹਿਬਜ਼ਾਦੇ)

### ਛੋਟੀ ਸੀ ਕਹਾਵਤ ਤੋਂ ਸ਼ੁਰੂ

ਭੇੜੀ ਸਰਸਾ ਨਦੀ ਵਛੋੜਿਆ ਸੰਗ ਸਾਰਾ।
ਨਹੀਂ ਮਿਲਨੇ ਹੁਨ ਪ੍ਰਵਾਰ ਦੋਵੇਂ॥
ਕੇਸੀ ਜ਼ੁਲਮ ਤੇ ਪਾਪ ਦੀ ਵੱਗੀ ਨੇਰੀ।
ਦਿੱਤੇ ਵੀਰਾਂ ਤੋਂ ਵੀਰ ਵਿਛੋੜ ਦੋਵੇਂ॥
ਗੁਰਾਂ ਆਖਿਆ ਲੰਘ ਚਲੋ ਪਾਰ ਸਿੰਘੋ।



Sri Satguru Jagjit Singh Ji Elibrary NamdhariElibrary@gmail.com

ਇੱਥੇ ਵਿਛੜੇ ਵੇਖੋ ਪ੍ਰਵਾਰ ਦੋਵੇਂ॥
ਵੱਡੇ ਇੱਧਰ ਤੇ ਛੋਟੇ ਸੀ ਗਇ ਉੱਧਰ।
ਵੱਡੇ ਪਿਤਾ ਨਾਲ ਸੀ, ਛੋਟੇ ਦਾਦੀ ਨਾਲ ਦੋਵੇਂ॥

ਗੁਰੂ ਗੋਬਿੰਦ ਸਿੰਘ ਪਹਾੜੀ ਰਾਜਿਆਂ ਤੇ ਤੁਰਕਾਂ ਦੀਆਂ ਝੂਠੀਆਂ ਕਸਮਾਂ ਸੁਣ ਕੇ ਅਨੰਦਪੁਰ ਦੇ ਕਿਲੇ ਵਿੱਚੋਂ ਬਾਹਰ ਨਿਕਲ ਕੇ ਸਰਸਾ ਨਦੀ ਕੋਲ ਆਏ। ਪਰ ਸਰਸਾ ਨਦੀ ਵੱਡੇ ਪਾਣੀ ਨਾਲ ਵੱਗ ਰਹੀ ਸੀ। ਇੰਨੇ ਚਿਰ ਨੂੰ ਪਹਾੜੀ ਰਾਜਿਆਂ ਤੇ ਤੁਰਕੀ ਫੌਜਾਂ ਨੇ ਹੱਲਾ ਬੋਲ ਦਿੱਤਾ। ਅਪਨੇ ਧਰਮੋਂ ਕਸਮਾਂ ਖਾਦੀਆਂ ਸਭ ਭੁੱਲ ਗਏ। ਸਰਸਾ ਤੇ ਹੀ ਜੰਗ ਸ਼ੁਰੂ ਹੋ ਗਿਆ। ਸਿੰਘਾਂ ਵੀ ਅੱਗੋਂ ਡੱਟ ਕੇ ਯੁੱਧ ਕੀਤਾ। ਪਹਾੜੀ ਰਾਜੇ ਤੇ ਤੁਰਕੀ ਫੌਜਾਂ ਦੇ ਪੈਰ ਹਿੱਲ ਗਏ। ਸਾਰੀ ਫੌਜ ਕਿਲੇ ਵਿੱਚ ਜਾਕੇ ਸਾਰਾ ਸਮਾਨ ਲੁੱਟ ਲਿਆ। ਸਿੰਘਾਂ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ ਹੁਣ ਕੀ ਹੁਕਮ ਹੈ?" ਗੁਰੂ ਗੋਬਿੰਦ ਸਿੰਘ ਜੀ ਕਿਹਾ, "ਸਿੰਘੋ ਨਦੀ ਦੇ ਪਾਰ ਲੰਘ ਚਲੋ।" ਸਿੰਘਾਂ ਨਦੀ ਵਿੱਚ ਛਾਲਾਂ ਮਾਰ ਦਿੱਤੀਆਂ। ਗੁਰੂ ਗੋਬਿੰਦ ਸਿੰਘ, ਵੱਡੇ ਸਾਹਿਬਜ਼ਾਦੇ ਤੇ ਚਾਲੀ ਸਿੰਘ ਪਾਰ ਲੰਘੇ। ਬਾਕੀ ਦੇ ਕੁਝ ਜੰਗ ਵਿੱਚ ਤੇ ਕੁਝ ਨਦੀ ਦੀ ਭੇਟਾ ਹੋ ਗਏ। ਇਨ੍ਹਾਂ ਵਿੱਚ ਚਾਲੀ ਮੁਕਤੇ ਨਹੀਂ ਸਨ। ਉਹ ਪਹਿਲਾਂ ਹੀ ਵਧਾਵਾ ਲਿਖਕੇ ਚਲੇ ਗਏ ਸਨ। ਜੋ ਚਾਲੀ ਹਜ਼ਾਰ ਵਿੱਚੋਂ ਚਾਲੀ ਪਾਰ ਲੰਘੇ ਜੋ ਗੁਰੂ ਜੀ ਚਾਲੀ ਸਿੰਘਾਂ ਨਾਲ ਫਿਰਦੇ ਫਿਰਦੇ ਚੰਮਕੌਰ ਪਿੰਡ ਵੱਲ ਆ ਗਏ। ਇੱਥੇ ਆਕੇ ਇੱਕ ਹਵੇਲੀ ਵੇਖੀ। ਜ਼ਿਮੀਦਾਰ ਸਿੰਘ ਨੂੰ ਆਖਿਆ ਭਾਈ ਸਿੱਖਾ ਇਹ ਹਵੇਲੀ ਸਾਨੂੰ ਪੰਜ ਸੱਤ ਦਿਨਾਂ ਵਾਸਤੇ ਚਾਹੀਦੀ ਹੈ। ਅੱਗੋਂ ਉਸ ਸਿੱਖ ਨੇ ਆਖਿਆ ਮਹਾਰਾਜਾ ਜੀ ਗੁਰੂ ਜੀ ਆਪ ਜੀ ਦੇ ਪਿੱਛੇ ਫੌਜ ਆ ਰਹੀ ਹੈ। ਆਪ ਜੀ ਨੂੰ ਪਕੜ ਕੇ ਮੈਨੂੰ ਵੀ ਮਾਰ ਦੇਣਗੇ। ਔਹ ਵੇਖੋ ਸਾਮਣੇ ਉੱਚੇ ਥਾਂ ਵੱਡੀ ਹਵੇਲੀ ਹੈ। ਉੱਥੇ ਚਲੇ ਜਾਵੋ। ਗੁਰੂ ਜੀ ਅੱਗੇ ਹੋਕੇ ਵੇਖਿਆ। ਹਵੇਲੀ ਵਾਲਾ ਸਿੰਘ ਬਾਹਰ ਨਿਕਲ ਕੇ ਵੇਖਦਾ ਹੈ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਵਾਲਾ ਗੁਰੂ ਹੈ। ਚਰਨੀਂ ਡਿੱਗ ਕੇ ਹੰਝੂਆਂ ਨਾਲ ਚਰਨ ਧੋਣ ਲੱਗਾ। ਗੁਰੂ ਜੀ ਏ ਹਵੇਲੀ ਵੀ ਆਪਦੀ, ਦਾਸ ਦਾ ਸਰੀਰ ਵੀ ਹਾਜ਼ਿਰ ਹੈ। ਸਿੰਘਾਂ ਨੇ ਸਮਾਨ ਰੱਖਕੇ ਕੁਝ ਅਰਾਮ ਕੀਤਾ। ਜਲ ਪਾਨ ਕੀਤਾ। ਅਰਾਮ ਕੀ ਕਰਨਾ ਸੀ ਕੀ ਵੇਖਦੇ ਹਨ ਦਸ ਲੱਖ ਫੌਜ ਆ ਰਹੀ ਹੈ। ਤੁਰਕੀ ਫੌਜ ਨੇ ਹਵੇਲੀ ਤੇ ਚੰਮਕੌਰ ਪਿੰਡ ਨੂੰ ਆ ਘੇਰਾ ਪਾ ਲਿਆ। ਅੱਗੋਂ ਗੁਰੂ ਜੀ ਦੇ ਸਿੰਘ ਵੀ ਭੁੱਖੇ ਸ਼ੇਰਾਂ ਵਾਂਗ ਵੇਖ ਰਹੇ ਸਨ। ਇਹ ਹਾਲ ਵੇਖ ਕੇ ਗੁਰੂ ਜੀ ਨੇ ਸਿੰਘਾਂ ਨਾਲ ਸਲਾਹ ਕਰਕੇ ਪੰਜਾਂ ਪੰਜਾਂ ਦੇ ਜੱਥੇ ਬਣਾ ਕੇ ਸਿੰਘਾਂ ਨੂੰ ਥਾਪੀ ਦੇ ਕੇ ਹਵੇਲੀ ਵਿੱਚੋਂ ਬਾਹਰ ਜੰਗ ਕਰਨ ਵਾਸਤੇ ਤੋਰਦੇ। ਆਪ ਵੀ ਇੱਕ ਤੀਰ ਛੱਡਕੇ ਸੈਂਕੜੇ ਤੁਰਕ ਧਰਤੀ ਪੁਲਟਾ ਦਿੰਦੇ। ਹੁਣ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਨੇ ਆ ਗੁਰੂ ਪਿਤਾ ਜੀ ਦੇ ਪਾਸ ਹੱਥ ਜੋੜ ਬੇਨਤੀ ਕੀਤੀ ਪਿਤਾ ਜੀ ਮੈਨੂੰ ਵੀ ਜੰਗ ਵਿੱਚ ਜਾਣ ਦੀ ਆਗਿਆ ਦੇਵੋ। ਮੈਂ ਵੀ ਜਾਕੇ ਵੈਰੀਆਂ ਨਾਲ ਜੰਗ ਕਰਾਂ। ਗੁਰੂ ਗੋਬਿੰਦ ਸਿੰਘ ਜੀ ਜਫੀ ਵਿੱਚ ਲੈ ਕੇ ਪਿਆਰ ਕੀਤਾ। ਥਾਪੀ ਦੇ ਕੇ ਪੰਜਾਂ ਸਿੰਘਾਂ ਦੇ ਜੱਥੇ ਨਾਲ ਜੰਗ ਕਰਨ ਵਾਸਤੇ ਤੋਰ ਦਿੱਤਾ। ਜੰਗ ਵਿੱਚ ਜਾਕੇ ਜ਼ਾਲਮਾਂ ਦੇ ਆਹੂ ਲਾਹੇ ਤੇ ਸ਼ਹੀਦੀ ਪਾ ਗਿਆ। ਹੁਣ



Sri Satguru Jagjit Singh Ji Elibrary NamdhariElibrary@gmail.com

ਗੁਰੂ ਜੀ ਕੋਲ ਦਸ ਸਿੰਘ ਬਾਕੀ ਪਿੱਛੇ ਰਹਿ ਗਏ। ਛੋਟੇ ਸਾਹਿਬਜ਼ਾਦੇ ਜੋਰਾਵਰ ਸਿੰਘ ਨੇ ਵੀ ਬੇਨਤੀ ਕੀਤੀ ਪਿਤਾ ਜੀ ਮੈਂ ਵੀ ਜੰਗ ਵਿੱਚ ਜਾਣਾ। ਗੁਰੂ ਗੋਬਿੰਦ ਸਿੰਘ ਜੀ ਬੜੇ ਖੁਸ਼ ਹੋਏ। ਅੱਛਾ ਬੇਟਾ ਤੁਸੀ ਵੀ ਜਾਵੋਂ। ਆਪਨੇ ਵੱਡੇ ਵੀਰ ਕੋਲ। ਜੋਰਾਵਰ ਸਿੰਘ ਵੀ ਪੰਜਾਂ ਸਿੰਘਾਂ ਨਾਲ ਸ਼ਹੀਦੀ ਪਾ ਗਏ। ਸਭ ਸਿੰਘ ਸ਼ਹੀਦ ਹੋ ਗਏ। ਹੁਣ ਸਿਰਫ਼ ਇਸ ਹਵੇਲੀ ਵਿੱਚ ਪੰਜ ਸਿੰਘ ਹੀ ਰਹਿ ਗਏ ਅਤੇ ਗੁਰੂ ਗੋਬਿੰਦ ਸਿੰਘ ਜੀ ਹੀ ਇਸ ਹਵੇਲੀ ਵਿੱਚ ਸਨ। ਹਵੇਲੀ ਦੇ ਚਾਰ ਪਾਸੀਂ ਤੁਰਕੀ ਫੌਜ ਹੀ ਫੌਜ ਦਿੱਸ ਰਹੀ ਹੈ। ਪੰਜੇ ਸਿੰਘਾਂ ਨੇ ਆਪੋ ਵਿੱਚੀ ਸਲਾਹ ਕਰਕੇ ਗੁਰੂ ਜੀ ਨੂੰ ਬੇਨਤੀ ਕਰਨ ਲੱਗੇ।

## ਪੰਜਾਂ ਸਿੰਘਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ

ਕੁਝ ਹਨ੍ਹੇਰਾ ਹੁੰਦਾ ਜਾਂਦਾ। ਸੂਰਜ ਨੇ ਵੀ ਆਪਣਾ ਮੁਖੜਾ ਧਰਤੀ ਤੇ ਆਕਾਸ਼ ਦੇ ਕੋਨੇ ਵਿੱਚ ਛੁਪਾ ਲਿਆ। ਰਾਤ ਪੈ ਗਈ। ਤੁਰਕੀ ਫੌਜਾਂ ਦੇ ਨਾਹਰੇ ਹੀ ਕੰਨਾਂ ਵਿੱਚ ਸੁਣ ਰਹੇ ਹਨ। ਸਤਿਗੁਰੂ ਜੀ ਵੀ ਏਹ ਨਜ਼ਾਰਾ ਵੇਖ ਰਹੇ ਹਨ। ਪੰਜਾਂ ਸਿੰਘਾਂ ਨੇ ਰੱਲ ਕੇ ਆ ਬੇਨਤੀ ਕੀਤੀ। ਭਾਈ ਦਿਆ ਸਿੰਘ, ਧਰਮ ਸਿੰਘ, ਮਾਨ ਸਿੰਘ, ਜੈਤਾ, ਜੀਵਨ ਸਿੰਘ ਅਤੇ ਸੰਤਾਂ ਸਿੰਘ ਜੀ ਪਾਸ ਆਕੇ ਹੱਥ ਜੋੜ ਬੇਣਤੀ ਕੀਤੀ। ਸੱਚੇ ਪਾਤਸ਼ਾਹ ਜੀ ਸਾਡੀ ਬੇਨਤੀ ਆਪ ਜੀ ਦੇ ਚਰਨਾਂ ਵਿੱਚ ਹੈ। ਕਬੂਲ ਕਰਿਓ। ਮੇਰੇ ਪਿਆਰੇ ਸਿੰਘੋਂ ਕੀ ਆਖਣਾ ਚਾਹੁੰਦੇ ਹੋ? ਆਖੋ॥ ਗਰੀਬ ਨਿਵਾਜ਼ ਐਸਾ ਕੋਈ ਮਰਦਾਂ ਵਾਲਾਂ ਹੱਥ ਵਖਾਓ ਕੁਝ ਕਰੋ। ਇਸ ਹਵੇਲੀ ਗੜ੍ਹੀ ਚੋਂ ਇਨ੍ਹਾਂ ਜ਼ਾਲਮਾਂ ਦੇ ਘੇਰੇ ਵਿੱਚੋਂ ਨਿਕਲ ਜਾਵੋ। ਮਰਦਾਂ ਦੇ ਕਈ ਹੱਥ ਹੁੰਦੇ ਹਨ। ਆਪ ਕਿਰਪਾ ਕਰਕੇ ਇੱਥੋਂ ਨਿਕਲ ਜਾਵੋ। ਪਿਆਰੇ ਸਿੰਘੋ ਮੈਂ ਕਿਸ ਤਰ੍ਹਾਂ ਨਿਕਲ ਜਾਵਾਂ। ਤੁਹਾਨੂੰ ਛੱਡ ਕੇ ਮੈਂ ਵੀ ਇੱਥੇ ਹੀ ਸ਼ਹੀਦ ਹੋਣਾ ਚਾਹੁੰਦਾ ਹਾਂ। ਸਿੰਘਾਂ ਫਿਰ ਛੇਤੀ ਬੇਨਤੀ ਕੀਤੀ ਸੱਚੇ ਪਾਤਸ਼ਾਹ ਜੀ ਜਿੱਥੇ ਤੁਸੀਂ ਆਪ ਜਾਵੋਗੇ ਉੱਥੇ ਸਾਧ ਸੰਗਤ ਬਣਾ ਲਵੋਗੇ। ਸਾਧ ਸੰਗਤ ਗੁਰੂ ਨਹੀਂ ਬਣਾ ਸਕਦੀ। ਆਖਰ ਸਿੰਘਾਂ ਦੇ ਬਾਰ-ਬਾਰ ਬੇਨਤੀ ਕਰਨ ਤੇ ਗੁਰੂ ਗੋਬਿੰਦ ਸਿੰਘ ਜੀ ਮੰਨ ਗਏ। ਆਪਣੇ ਨਾਲ ਜਾਣ ਵਾਸਤੇ ਦਿਆ ਸਿੰਘ ਜੀ, ਧਰਮ ਸਿੰਘ, ਮਾਨ ਸਿੰਘ ਨੂੰ ਤਿਆਰ ਕਰ ਲਿਆ। ਪਿੱਛੋਂ ਦੋ ਸਿੰਘ ਰਹਿ ਗਏ। ਜੈਤਾ ਜੀਵਨ ਸਿੰਘ ਜੀ ਤੇ ਸੰਤਾ ਸਿੰਘ। ਜਾਂਦੇ ਹੋਏ ਗੁਰੂ ਜੀ ਸੰਤਾ ਸਿੰਘ ਜੀ ਦੇ ਸੀਸ ਤੇ ਆਪਣੀ ਕਲਗੀ ਰੱਖ ਗਏ ਅਤੇ ਹੋਰ ਲੋੜੀਂਦਾ ਸਮਾਨ ਦੇ ਕੇ ਅਰਦਾਸਾਂ ਕਰਕੇ ਫਤਹਿ ਬਲਾਈ ਕਿਉਂਕਿ ਗੁਰੂ ਜੀ ਦਾ ਅਤੇ ਸੰਤਾ ਸਿੰਘ ਦਾ ਚਹਿਰਾ ਰਲਦਾ ਮਿਲਦਾ ਸੀ। ਸਿੰਘ ਦਰਵਾਜ਼ੇ ਤੱਕ ਗਏ ਅਤੇ ਗੁਰੂ ਜੀ ਇਸ ਹਵੇਲੀ ਵਿੱਚੋਂ ਨਿਕਲ ਗਏ। ਅੰਦਰੋਂ ਦਰਵਾਜ਼ਾ ਬੰਦ ਕਰ ਲਿਆ। ਗੁਰੂ ਬਾਹਰ ਆਕੇ ਦੋਵਾਂ ਹੱਥਾਂ ਨਾਲ ਜ਼ੋਰ ਦੀ ਤਾੜੀ ਵਜਾਕੇ ਆਖਿਆ "ਸਿੱਖਾਂ ਦਾ ਗੁਰੂ ਔਹ ਗਿਆ, ਫੜ ਲਵੋ।" ਇਹ ਅਵਾਜ਼ ਸੁਣ ਕੇ ਤੁਰਕੀ ਫੌਜ ਆਪੋ ਵਿੱਚੀ ਲੜਨ ਲੱਗ ਪਈ। ਗੁਰੂ ਜੀ ਤੇ ਤਿੰਨੇ ਸਿੰਘ ਇੱਕ ਪਾਸੇ ਨਿਕਲ ਗਏ। ਪਿੱਛੋਂ ਮੁਗਲ ਫੌਜ ਨੇ ਹਵੇਲੀ ਦਾ ਦਰਵਾਜ਼ਾ ਭੰਨ ਤੋੜ ਕੇ ਅੰਦਰ ਆ ਗਏ। ਕੀ ਵੇਖਦੇ ਹਨ ਕਿ ਇੱਕ ਕਲਗੀ ਵਾਲਾ ਗੁਰੂ ਹੈ ਇੱਕ ਕੋਲ ਸਿੰਘ ਸੇਵਕ ਹੈ। ਸਰਦਾਰ ਜੀਵਨ ਸਿੰਘ ਨੇ ਅੱਗੋਂ ਦਲੇਰੀ ਵਖਾਈ। ਪਰ



Sri Satguru Jagjit Singh Ji Elibrary NamdhariElibrary@gmail.com

ਬਹੁਤਿਆਂ ਅੱਗੇ ਕੀ ਜ਼ੋਰ ਸੀ। ਭਾਈ ਜੀਵਨ ਸਿੰਘ ਜੀ ਸ਼ਹੀਦ ਹੋ ਗਏ। ਸੇਵਾ ਸਿੰਘ ਵੀ ਅੱਗੋਂ ਲੜਿਆ। ਸੀਸ ਤੇ ਕਲਗੀ ਵੇਖਕੇ ਕਹਿਣ ਸਿੱਖਾਂ ਦਾ ਗੁਰੂ ਪਰ ਸੰਤਾ ਸਿੰਘ ਜੀ ਨੇ ਵੀ ਅੱਗੋਂ ਕਰਾਰੇ ਹੱਥ ਵਖਾਏ। ਸੰਤਾ ਸਿੰਘ ਵੀ ਸ਼ਹੀਦੀ ਪਾ ਗਿਆ। ਹੁਣ ਜ਼ਾਲਮ ਫੌਜ ਨੇ ਸੰਤਾ ਸਿੰਘ ਦਾ ਸੀਸ ਕੱਟ ਕੇ ਦਿੱਲੀ ਬਾਦਸ਼ਾਹ ਕੋਲ ਭੇਜਿਆ। ਸੀਸ ਦੀ ਪਰਖ ਹੋਈ। ਪਤਾ ਲੱਗਾ ਕਿ ਇਹ ਸੀਸ ਗੁਰੂ ਗੋਬਿੰਦ ਸਿੰਘ ਦਾ ਨਹੀਂ ਹੈ। ਸਭ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ। ਜਿਹੜੇ ਇਨਾਮ ਦੇ ਲਾਲਚੀ ਸੀ ਸਭ ਆਪਣੇ ਕੰਨ ਖੁਰਕਣ ਲੱਗੇ। ਆਖਣ ਸਿੱਖਾਂ ਦੇ ਗੁਰੂ ਜੀਵਤ ਨਿਕਲ ਗਏ। ਸਭ ਪਿੱਛੋਂਤਾਵਾ ਕਰਨ ਲੱਗੇ ਕਿ ਅਜੇ ਸਿੱਖਾਂ ਦਾ ਗੁਰੂ ਜੀਵਤ ਹੈ ਫਿਰ ਚੰਮਕੌਰ ਦੇ ਚਾਰੇ ਪਾਸੀਂ ਭਾਲ ਹੋਣ ਲੱਗੀ।

## ਅੱਗੇ ਗੁਰੂ ਗੋਬਿੰਦ ਸਿੰਘ ਜੀ ਬਾਬਤ ਵਿਚਾਰ

ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਚੰਮਕੌਰ ਦੀ ਗੜ੍ਹੀ ਹਵੇਲੀ ਵਿੱਚੋਂ ਜ਼ਾਲਮ ਫੌਜ ਦਾ ਘੇਰਾ ਚੀਰਦੇ ਹੋਏ ਬਾਹਰ ਨਿਕਲ ਗਏ। ਪਰ ਇੱਥੋਂ ਵੀ ਗੁਰੂ ਜੀ ਨਾਲੋਂ ਤਿੰਨੇ ਸਿੰਘ ਵਿਛੜ ਗਏ। ਦਇਆ ਸਿੰਘ, ਧਰਮ ਸਿੰਘ, ਮਾਨ ਸਿੰਘ ਹੋਰ ਕਿਸੇ ਪਾਸੇ ਨੂੰ ਨਿਕਲ ਗਏ। ਗੁਰੂ ਜੀ ਹਨ੍ਹੇਰੇ ਵਿੱਚ ਤੁਰੇ ਜਾਂਦੇ ਹਨ। ਚੰਮਕੌਰ ਤੋਂ ਦੂਰ ਜਾਕੇ ਇੱਕ ਪਾਣੀ ਦਾ ਨਾਲਾ ਆਇਆ। ਬੜੇ ਸੁੰਦਰ ਜਲ ਨਾਲ ਵੱਗ ਰਿਹਾ ਸੀ। ਗੁਰੂ ਜੀ ਨੇ ਪੰਜ ਇਸ਼ਨਾਨਾ ਕੀਤਾ। ਕੁਝ ਸੁੰਦਰ ਜਲ ਛਕਿਆ। ਕੁਝ ਚਿਰ ਉਸ ਅਕਾਲ ਪੁਰਖ ਨਾਲ ਬਿਰਤੀ ਜੁੜ ਗਈ। ਉੱਠੇ ਅਰਦਾਸ ਕੀਤੀ। ਹੁਣ ਅਗਾਂਹ ਜਾਣ ਦੀ ਤਿਆਰੀ ਕੀਤੀ। ਛਾਲ ਮਾਰ ਕੇ ਨਾਲਾ ਟੱਪਣ ਲੱਗੇ ਤਾਂ ਇਕੱ ਚਰਨਾਂ ਦਾ ਜੋੜਾ ਨਾਲੇ ਵਿੱਚ ਡਿੱਗ ਪਿਆ। ਦੂਸਰਾ ਜੋੜਾ ਵੀ ਆਪ ਉਤਾਰ ਕੇ ਨਾਲੇ ਵਿੱਚ ਸੁੱਟ ਦਿੱਤਾ ਤੇ ਆਖਿਆ ਹੋਰ ਤਾਂ ਸਭ ਮੇਰਾ ਸਾਥ ਛੱਡ ਗਏ ਹਨ ਤੁਸੀਂ ਆਪਣੀ ਜੋੜੀ ਬਣਾਈ ਰੱਖੋ। ਪੜ੍ਹਨ ਤੇ ਸੁਣਨ ਵਿੱਚ ਆਉਂਦਾ ਹੈ ਕਿ ਨਾ ਕੋਲ ਸਿੰਘ ਨਾ ਬਾਜ, ਨਾ ਤਾਜ ਕਲਗੀ ਤੇ ਨਾ ਚਰਨੀਂ ਜੋੜਾ। ਕਲਗੀ ਸੰਤਾ ਸਿੰਘ ਦੇ ਸੀਸ ਤੇ ਰੱਖ ਦਿੱਤੀ, ਜੋੜਾ ਨਾਲੇ ਵਿੱਚ ਸੁੱਟ ਦਿੱਤਾ। ਕੋਲ ਸਿਰਫ਼ ਤੀਰ ਕੁਮਾਨ, ਇੱਕ ਤੀਰ ਰੱਖਣ ਵਾਲਾ ਭਥਾ ਤੁਰੇ ਜਾਂਦੇ ਹਨ। ਰਸਤਾ ਕੋਈ ਸਾਫ਼ ਨਹੀਂ ਦਿੱਸਦਾ। ਇਹ ਹੈ ਮਾਛੀਵਾੜੇ ਦਾ ਜੰਗਲ। ਪਤਾ ਨਹੀਂ ਕਿੱਧਰ ਜਾਣਾ। ਕਿੱਧਰ ਰਸਤਾ ਸਾਫ਼ ਆਵੇ। ਰਸਤਾ ਵੀ ਬਿਖੜਾ ਹੈ, ਝਾੜੀਆਂ ਕੰਡਿਆਂ ਵਾਲੀਆਂ ਤਿਖਿਆਂ ਸੂਲਾਂ (ਇੱਕ ਅਕੇਲਾ ਤੁਰਿਆ ਜਾਵੈ ਏ ਪਾਂਧੀ ਕੋਈ ਅਲਬੇਲਾ ਹੈ)

## ਚੰਮਕੌਰ ਦੀ ਗੜ੍ਹੀ ਦੀ ਪੁਕਾਰ

ਮੈਂ ਰੋ ਕੇ ਆਖਾਂ ਗੜ੍ਹੀ ਚਮਕੌਰ ਦੀ।
ਸਾਰਾ ਸਮਝਾਵਾ ਮੈਂ ਅਗਲਾ ਹਾਲ॥
ਮੰਨ ਬੇਨਤੀ ਗੁਰੂ ਜੀ ਪੰਜਾਂ ਸਿੰਘਾਂ ਦੀ।
ਚਲੇ ਗਏ ਗੜ੍ਹੀ ਚੋਂ ਪਰਿਤਪਾਲ॥



Sri Satguru Jagjit Singh Ji Elibrary NamdhariElibrary@gmail.com

ਜਾਂਦੇ ਜਾਂਦੇ ਏਹ ਵੇਖੋ ਕਰ ਗਏ।
ਇਹ ਕਰਨੀ ਸੀ ਬੜੀ ਜੋ ਕਮਾਲ॥
ਸੰਤਾ ਸਿੰਘ ਨੂੰ ਸੀ ਗੁਰਾ ਸ਼ੰਗਾਰਿਆ।
ਸੋਹਣੀ ਕਲਗੀ ਖੰਡੇ ਤੀਰਾਂ ਨਾਲ॥

**ਸੰਤਾ ਸਿੰਘ ਦੇ ਸਿਰ ਤੇ ਕਲਗੀ ਰੱਖ ਦਿੱਤੀ**

ਸੰਤਾ ਸਿੰਘ ਦੇ ਸੀਸ ਤੇ ਰੱਖ ਕਲਗੀ।
ਨਾਲੇ ਦਿੱਤੀ ਇੱਕ ਤੇਜ਼ ਸ਼ਮਸ਼ੀਰ ਸੀ॥
ਪੰਜ ਸੋਨੇ ਦੇ ਮੁੱਖਾਂ ਜੋ ਬਾਲੜੇ।
ਸੰਤਾ ਸਿੰਘ ਦੇ ਫੜਾਏ ਜੋ ਹੱਥ ਤੀਰ ਸੀ॥
ਨਾਲ ਗੁਰਾਂ ਦੇ ਗੜੀ ਵਿੱਚੋਂ ਨਿਕਲੇ।
ਦਇਆ ਸਿੰਘ ਤੇ ਧਰਮ ਸਿੰਘ ਵੀਰ ਸੀ॥
ਤੀਜਾ ਮਾਨ ਸਿੰਘ ਸੀ ਬਹਾਦੁਰ ਸੂਰਮਾ।
ਜੀਨੇ ਗੁਜ ਬੁਲਾਈ ਫਤਹਿ ਆਖੀਰ ਸੀ॥

ਪਿੱਛੇ ਦੋ ਸਿੰਘ ਰਹਿ ਗਏ ਸੀ ਸੂਰਮੇ।
ਜਿਹੜੇ ਸਿੰਘ ਸੀ ਉੱਚੇ ਪੰਜ ਹੱਥ॥
ਢਾਲਾਂ ਵਰਗੀਆਂ ਸੀ ਚੌੜੀਆਂ ਛਾਤੀਆਂ।
ਪੱਕੇ ਹੱਥੋੜਿਆਂ ਵਰਗੇ ਸੀ ਹੱਥ॥
ਸੰਤਾ ਸਿੰਘ ਦੇ ਸੀਸ ਵੇਖ ਕਲਗੀ।
ਗੁਰੂ ਸਿੱਖਾਂ ਦਾ ਆਇਆ ਸਾਡੇ ਹੱਥ॥
ਦੌੜੇ ਆਏ ਜੋ ਮੁਗਲ ਪਠਾਣ ਸੀ।
ਗਿਣਤੀ ਵਿੱਚ ਸੀ ਕਈ ਜੋ ਲੱਖ॥

ਐਲੀ ਐਲੀ ਕਰਦੇ ਸਭ ਆ ਗਏ।
ਕੱਠੇ ਹੋਕੇ ਸ਼ੋਰ ਜੋ ਮਚਾਉਣ॥
ਹੱਥ ਸਾਡੇ ਗੁਰੂ ਹੈ ਅੱਜ ਆ ਗਿਆ।
ਸਭ ਰਲ ਮਿਲ ਖੁਸ਼ੀਆਂ ਮਨਾਉਣ॥
ਅੱਗੋਂ ਲੜਦੇ ਸੀ ਗੁਰੂ ਦੇ ਸਿੰਘ ਸੂਰਮੇ।
ਦੋਵਾਂ ਹੱਥਾਂ ਨਾਲ ਖੰਡੇ ਜੋ ਖੜਕਾਉਣ॥
ਆਖਰ ਲੜਦੇ ਦੋਏ ਹੋਏ ਸ਼ਹੀਦ ਜੋ।
ਇੱਕ ਗੁਰੂ ਹੈ ਦੂਜਾ ਨਾਲ ਹੈ ਕਾਉਣ॥



Sri Satguru Jagjit Singh Ji Elibrary NamdhariElibrary@gmail.com

ਨਾਲ ਤੇਗਾ ਦੇ ਗੁਰੂ ਦਾ ਸੀਸ ਕੱਟਿਆ।
ਸੀਸ ਕੱਟਕੇ ਏ ਖੁਸ਼ੀਆਂ ਮਨਾਉਣ॥
ਸੰਤਾ ਸਿੰਘ ਦਾ ਸੀਸ ਕੱਟ ਵੇਖਦੇ।
ਨਾਲੇ ਐਲੀ ਐਲੀ ਸਭ ਗਜਾਉਣ॥
ਕਹਿਣ ਸੀਸ ਗੁਰਾਂ ਦਾ ਅੱਜ ਅਸੀਂ ਕੱਟਿਆ।
ਲਈਏ ਇਨਾਮ ਅੱਜ ਅਸੀਂ ਮੰਨ ਭਾਉਣ॥
ਆਖਣ ਝੱਟ ਇਸ ਗੁਰੂ ਜੀ ਦੇ ਸੀਸ ਨੂੰ।
ਛੇਤੀ ਦਿੱਲੀ ਪਹੁੰਚਾਵੇ ਹੁਣ ਕਾਉਣ॥

### ਦਿੱਲੀ ਵਿੱਚ ਸੀਸ ਦੀ ਪਰਖ

ਵੇਖ ਸੀਸ ਨੂੰ ਕਾਜੀ ਅਤੇ ਬਾਦਸ਼ਾਹ।
ਦੇਵੈ ਇਨਾਮ ਜੋ ਵੱਡਾ ਹੈ ਵਜ਼ੀਰ॥
ਆਪਾਂ ਸ਼ਾਹੀ ਮਸੀਤ ਵਿੱਚ ਜਾਈਕੇ।
ਕਲਮਾਂ ਪੜਾਂਗੇ ਆਪਾਂ ਆਖੀਰ॥
ਪਰ ਭੇਤ ਜਦੋਂ ਸੀ ਸਾਰੇ ਖੁਲਿਆ।
ਰੋਵੈ ਬਾਦਸ਼ਾਹ ਤੇ ਰੋਂਵਦਾ ਵਜ਼ੀਰ॥
ਵੇਖੋ ਬਣੀ ਬਣਾਈ ਇਸ ਕੰਮ ਦੀ।
ਓ ਸਭ ਦਲੀਆ ਹੋ ਗਈ ਖੀਰ॥

ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਆਰੇ ਸਿੰਘਾਂ ਨੂੰ ਸ਼ਹੀਦ ਹੁੰਦੇ ਵੇਖ ਕੇ ਅਤੇ ਵੱਡੇ ਸਾਹਿਬਜ਼ਾਦੇ ਸ਼ਹੀਦ ਕਰਵਾ ਕੇ ਚੰਮਕੌਰ ਦੀ ਗੜ੍ਹੀ ਪਿੱਛੇ ਛੱਡਕੇ ਪਾਣੀ ਵਾਲਾ ਨਾਲਾ ਟੱਪ ਕੇ ਅਗਾਂਹ ਮਾਛੀਵਾੜੇ ਦੇ ਜੰਗਲ ਵੱਲ ਜਾ ਨਿਕਲੇ। ਅੱਧੀ ਰਾਤ ਦਾ ਸਮਾਂ ਸੀ। ਠੰਡੀ ਹਵਾ ਵੱਗਦੀ। ਕੋਈ ਮੋਟਾ ਕੱਪੜਾ ਹੋਰ ਪਾਸ ਨਹੀਂ ਹੈ। ਠਰੀ ਹੋਈ ਧਰਤੀ ਨੰਗੇ ਪੈਰ ਚਰਨੀਂ ਜੋੜਾ ਵੀ ਨਹੀਂ ਹੈ।

## ਗੁਰੂ ਗੋਬਿੰਦ ਸਿੰਘ ਜੀ ਚੰਮਕੌਰੋਂ ਮਾਛੀਵਾੜੇ ਦੇ ਜੰਗਲ ਵਿੱਚ

ਗੁਰੂ ਗੋਬਿੰਦ ਸਿੰਘ ਜੀ ਚੰਮਕੌਰ ਤੇ ਘੁੱਪ ਹਨ੍ਹੇਰੇ ਵਿੱਚ ਤਿੰਨਾਂ ਸਾਥੀਆਂ ਨੂੰ ਨਾਲ ਲੈ ਕੇ ਇਸ ਤੁਰਕੀ ਫੌਜ ਦੇ ਘੇਰੇ ਵਿੱਚੋਂ ਨਿਕਲੇ ਪਰ ਤਿੰਨੇ ਸਾਥੀ ਵੀ ਵਿਛੜ ਗਏ। ਦਇਆ ਸਿੰਘ, ਧਰਮ ਸਿੰਘ, ਮਾਨ ਸਿੰਘ ਇੱਕ ਪਾਸੇ ਨਿਕਲ ਗਏ। ਗੁਰੂ ਗੋਬਿੰਦ ਸਿੰਘ ਜੀ ਆਪਣਾ ਸਭ ਕੁਝ ਕੁਰਬਾਨ ਕਰਕੇ ਵੱਡੇ ਸਾਹਿਬਜ਼ਾਦੇ ਅੱਖਾਂ ਦੇ ਸਾਮ੍ਹਣੇ ਸ਼ਹੀਦ ਹੁੰਦੇ ਵੇਖ ਕੇ ਉਸ ਅਕਾਲ ਪੁਰਖ ਦਾ ਧੰਨਵਾਦ ਕੀਤਾ। ਅਕਾਲ ਪੁਰਖ ਆਪ ਹੀ ਸਨ। ਇਹ ਸਭ ਕੁਝ ਖਾਲਸਾ ਪੰਥ ਤੋਂ ਵਾਰਿਆ। ਐਸ ਵੇਲੇ ਨੰਗੇ ਚਰਨ, ਹੱਥ ਵਿੱਚ ਨਾ ਬਾਜ ਨਾ ਤਾਜ ਕਲਗੀ ਸਿਰਫ ਇੱਕ ਕੋਲ ਕਿਰਪਾਨ ਤੀਰ ਕੁਮਾਨ ਚੰਮਕੌਰੋਂ ਪੱਛਮ ਵੱਲ ਤੁਰ ਪਏ। ਨਿਕੀਆਂ ਨਿਕੀਆਂ ਝਾੜੀਆਂ ਕੰਡਿਆਂ



Sri Satguru Jagjit Singh Ji Elibrary NamdhariElibrary@gmail.com

ਵਾਲੀਆਂ ਕੰਡੇ ਵੀ ਗੁਰੂ ਜੀ ਦੇ ਚਰਨਾਂ ਹੇਠਾਂ ਆ ਜਾਂਦੇ। ਚਰਨਾਂ ਵਿੱਚ ਵੀ ਚੁੱਬ ਜਾਂਦੇ। ਜੋ ਵੱਡੇ ਕੰਡੇ ਲੱਗਦੇ ਪਾਤਸ਼ਾਹ ਹੱਥ ਨਾਲ ਕੱਢਦੇ। ਇਹ ਹਨ੍ਹੇਰੀ ਰਾਤ ਦਾ ਸਮਾਂ ਧਰਤੀ ਗਿੱਲੀ ਹੈ। ਠੰਡੀ ਹਵਾ ਨਾਲ ਸੂਕ ਰਿਹਾ ਹੈ। ਉੱਚੇ ਨੀਵੇਂ ਟਿੱਬੇ ਠੰਡੀ ਰੇਤ ਜੋ ਰੇਬ ਪਜਾਮਾ ਸੀ ਝਾੜੀਆਂ ਨਾਲ ਫੱਸ ਫੱਸ ਪਾਟ ਗਿਆ, ਕਛਿਹਰੇ ਵਾਂਗ ਹੋ ਗਿਆ। ਬੱਸ ਜੰਗਲ ਵਿੱਚ ਸ਼ੇਰ ਬੋਲਦੇ ਹਨ। ਗਿੱਦੜ ਵੀ ਉੱਚੀ ਉੱਚੀ ਬੋਲਦੇ ਹਨ। ਰਾਤ ਵੀ ਟਿਕੀ ਹੋਈ ਹੈ। ਥੋੜ੍ਹਾ ਜ਼ਿਨਾ ਵੀ ਖੜਾਕਾ ਦੂਰ ਤੱਕ ਸੁਣਦਾ ਹੈ। ਪਰ ਗੁਰੂ ਜੀ ਨਿਰਭੈ ਜੋਧੇ ਅਕਾਲ ਪੁਰਖ। (ਇੱਕ ਅਕੇਲ ਤੁਰਿਆ ਜਾਵੈ ਨਾ ਕੋਈ ਸਾਥੀ ਸੰਗੀ ਸੀ) ਇੱਹ ਸੱਚਾ ਪਾਂਧੀ ਅਕੇਲਾ ਹੀ ਤੁਰਿਆ ਜਾਂਦਾ ਏ। ਝਾੜੀਆਂ ਵਿੱਚ ਦੀ ਅੱਗੇ ਕੁਝ ਪੱਧਰੀ ਧਰਤੀ ਆ ਗਈ। ਧਰਤੀ ਉੱਪਰ ਕੂਲਾ ਕੂਲਾ ਘਾਸ ਹਰਾ ਹਰਾ ਦਿੱਸ ਰਿਹਾ ਹੈ। ਪਰ ਇਹ ਘਾਸ ਵੀ ਤਰੇਲ ਪੈਕੇ ਗਿੱਲਾ ਹੈ। ਚਰਨ ਕੁਝ ਕੰਡੇ ਲੱਗ ਕੇ ਕੁਝ ਠੰਡ ਨਾਲ ਸੁੱਜੇ ਹੋਏ ਹਨ ਅਤੇ ਚਰਨਾਂ ਉੱਪਰ ਮਿੱਟੀ ਲੱਗ ਕੇ ਜੰਮੀ ਹੋਈ ਹੈ। ਗੁਰੂ ਜੀ ਨੇ ਕੂਲੇ ਘਾਸ ਨਾਲ ਚਰਨ ਸਾਫ ਕੀਤੇ। ਕੁਝ ਥੋੜ੍ਹਾ ਅੱਗੇ ਗਏ। ਨਿਗਾਹ ਦੂਰ ਤੱਕ ਗਈ। ਮੁੱਖੋਂ ਬੋਲੇ ਇਹ ਤਾਂ ਬਲੋਲ ਪਿੰਡ ਹੈ।

## ਬਲੋਲ ਪਿੰਡ ਵਿੱਚ ਪੂਰਨ ਮਸੰਦ

ਹੁਣ ਸੁਭਾ ਤੜਕਾ ਤੇ ਕਾਫੀ ਹਨ੍ਹੇਰਾ ਹੈ। ਪਿੰਡ ਬਲੋਲ ਦੇ ਬੰਦੇ ਬਾਹਰ ਜੰਗਲ ਪਾਣੀ ਜਾਂਦੇ ਹਨ। ਇੱਕ ਬੰਦੇ ਕੋਲੋਂ ਗੁਰੂ ਜੀ ਪੁੱਛਿਆ। ਭਾਈ ਇਹ ਕਿਹੜਾ ਪਿੰਡ ਹੈ। ਉਸ ਆਖਿਆ ਮਹਾਰਾਜ ਇਹ ਬਲੋਲ ਪਿੰਡ ਹੈ। ਕੀ ਇੱਥੇ ਇੱਕ ਪੂਰਨ ਮਸੰਦ ਵੀ ਰਹਿੰਦਾ ਹੈ? ਹਾਂ ਜੀ ਇੱਕ ਪੂਰਨ ਮਸੰਦ ਹੈ ਅਨੰਦ ਪੁਰ ਵਾਲੇ ਗੁਰੂ ਜੀ ਦਾ ਪੂਰਨ ਮਸੰਦ ਹੈ। ਉਸ ਦਾ ਘਰ ਮੇਰੇ ਘਰ ਤੋਂ ਪਰੇ ਲਾਗੇ ਹੀ ਹੈ। ਚਲੋ ਮੈਂ ਆਪਜੀ ਨੂੰ ਉਸ ਦੇ ਘਰ ਛੱਡ ਆਵਾਂ। ਪੂਰਨ ਦੇ ਘਰ ਛੱਡ ਕੇ ਆਪ ਪਿਛਾਂਹ ਮੁੜ ਗਿਆ। ਇਹ ਪੂਰਨ ਮਸੰਦ ਅਨੰਦਪੁਰ ਤੋਂ ਭਗਾਉੜਾ ਹੋ ਗਿਆ ਸੀ। ਕੁਝ ਗੁਰੂ ਘਰ ਵਿੱਚੋਂ ਮੋਹਰਾਂ ਚੋਰੀ ਕਰਕੇ ਆਇਆ ਸੀ। ਗੁਰੂ ਜੀ ਨੇ ਅਵਾਜ਼ ਮਾਰੀ। ਪੂਰਨ ਚੰਦ ਬੂਹਾ ਖੋਲ। ਬੂਹਾ ਖੋਲ ਕੇ ਜਦੋਂ ਸਤਿਗੁਰੂ ਜੀ ਨੂੰ ਵੇਖਿਆ ਪੂਰਨ ਚੰਦ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ। ਹੈਰਾਨ ਹੋਇਆ ਪਿਛਲਾ ਚੇਤਾ ਆ ਗਿਆ ਆਨੰਦਪੁਰ ਦਾ। ਗੁਰੂ ਜੀ ਨੇ ਆਖਿਆ ਪੂਰਨ ਚੰਦ ਅਸੀਂ ਕੁਝ ਚਿਰ ਅਰਾਮ ਕਰਨਾ ਹੈ। ਕੁਝ ਥਕੇਵਾ ਹੋ ਗਿਆ ਏ। ਪੂਰਨ ਨੇ ਅੰਦਰੋਂ ਹੀ ਆਖਿਆ ਕਿ ਗੁਰੂ ਜੀ ਸੁਣੋਂ, ਮੁਸਲਮਾਨੀ ਫੌਜ ਤੁਹਾਨੂੰ ਲੱਭਦੀ ਫਿਰਦੀ ਏ। ਜੇ ਉਹਨਾਂ ਨੂੰ ਪਤਾ ਲੱਗ ਗਿਆ ਕੇ ਅਨੰਦਪੁਰ ਵਾਲਾ ਗੁਰੂ ਪੂਰਨ ਮਸੰਦ ਦੇ ਘਰ ਬੈਠਾ ਹੈ ਆਪ ਦੇ ਨਾਲ ਮੇਰਾ ਵੀ ਘਾਣ ਬੱਚਾ ਕਰ ਦੇਣਗੇ। ਆਪ ਕਿਰਪਾ ਕਰੋ ਅੱਗੇ ਨਿਕਲ ਜਾਵੋ। ਸਾਫ਼ ਜੁਵਾਬ ਦੇ ਦਿੱਤਾ। ਗੁਰੂ ਜੀ ਨੇ ਸੋਚਿਆ ਕਿ ਕਿਰਪਾਨ ਮਾਰ ਕੇ ਸਿਰ ਕੱਟ ਦੇਈਏ। ਫਿਰ ਹੱਟ ਗਏ ਕਿ ਰੌਲੀ ਪੈ ਜਾਵੇਗੀ। ਗੁਰੂ ਜੀ ਪੂਰਨ ਮਸੰਦ ਦੇ ਘਰੋਂ ਇਹ ਜਵਾਬ ਸੁਣ ਕੇ ਅਗਾਂਹ ਨਿਕਲ ਗਏ।



Sri Satguru Jagjit Singh Ji Elibrary NamdhariElibrary@gmail.com

## ਗੁਰੂ ਜੀ ਮੁੜ ਮਾਛੀਵਾੜੇ ਦੇ ਜੰਗਲ ਵਿੱਚ

ਅਜੇ ਮੂੰਹ ਹਨ੍ਹੇਰਾ ਹੈ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਗੁਰੂ ਜੀ ਫਿਰ ਉਸੇ ਜੰਗਲ ਵੱਲ ਨਿਕਲ ਗਏ। ਗੁਰੂ ਜੀ ਦੀ ਭਾਲ ਵਿੱਚ ਸਾਰੀ ਲਸ਼ਕਰ ਮੁਸਲਮਾਨੀ ਫੌਜ ਇੱਧਰ ਉੱਧਰ ਨੱਠੀ ਫਿਰਦੀ ਸੀ। ਹੁਣ ਸੂਰਜ ਕਾਫੀ ਉੱਚਾ ਆ ਚੁੱਕਾ ਹੈ। ਗੁਰੂ ਜੀ ਨੇ ਅੱਗੇ ਜਾਣਾ ਪਸੰਦ ਨਾ ਕੀਤਾ। ਇੱਕ ਸੰਘਣੀ ਜਗ੍ਹਾ ਆਈ ਕੂਲਾ ਘਾਸ ਵੇਖ ਕੇ ਜੰਡ ਦੇ ਹੇਠਾਂ ਲੇਟ ਗਏ। ਸੁੱਤਿਆਂ ਨੂੰ ਨੀਂਦਰ ਵੀ ਆ ਗਈ। ਮੁੜ ਰਾਤ ਆ ਗਈ। ਰਾਤ ਨੇ ਕਾਲਾ ਕੱਪੜਾ ਤਾਣ ਦਿੱਤਾ। ਚਾਰੇ ਪਾਸੀਂ ਹਨ੍ਹੇਰਾ ਹੀ ਹਨ੍ਹੇਰਾ ਦਿੱਸ ਰਿਹਾ ਸੀ। ਠੰਡੀ ਹਵਾ ਨਾਲ ਦਰਖਤ ਸੂਕਦੇ ਸਨ ਐਸੇ ਦੁਖ ਤਕਲੀਫ ਨੂੰ ਗੁਰੂ ਜੀ ਨੇ ਮਸੂਸ ਨਾ ਕੀਤਾ। ਇੱਕ ਅਕੇਲੇ ਜੰਡ ਹੇਠੋਂ ਉੱਠ ਬੈਠੇ। ਗੁਰੂ ਪਿਤਾ ਦਾ ਸ਼ਬਦ ਯਾਦ ਆ ਗਿਆ। ਜੋ ਗੁਰੂ ਗਰੰਥ ਸਾਹਿਬ ਦੇ ਸਫਾ ੧੪੨੮ ਤੇ ਹੈ। (ਸੰਗ ਸਖਾ ਸਭ ਤਜਿ ਗਏ ਕੋਊ ਨਾ ਨਿਬਹਿਓ ਸਾਥ, ਕਹੁ ਨਾਨਕ ਇਹ ਬਿਪਤਿ ਮੈਂ ਟੇਕ ਏਕ ਰਘੁਨਾਥ॥) ਆਪਨੇ ਦੇਸ਼ ਦੀ ਖਾਤਰ ਧਰਮ ਦੀ ਖਾਤਰ ਕੀ ਕੀ ਕਸ਼ਟ ਝਲਨੇ ਪਏ। ਜਿਸ ਜੰਡ ਹੇਠ ਗੁਰੂ ਜੀ ਲੇਟੇ ਸਨ ਇਹ ਗੁਰਦਵਾਰਾ ਜੰਡ ਸਹਿਬ ਮਾਛੀਵਾੜੇ ਤੋਂ ਕੁਝ ਦੂਰ ਚੰਮਕੌਰ ਵੱਲ ਹੈ। ਮਖਮਲੀ ਸੇਜਾਂ ਤੇ ਬਰਾਜਣ ਵਾਲੇ ਅੱਜ ਧਰਤੀ ਤੇ ਲੇਟ ਰਹੇ ਹਨ। ਅੱਜ ਸਮਾਂ ਵੀ ਐਸਾ ਸੀ ਲੱਖਾਂ ਦੀ ਗਿਣਤੀ ਵਿੱਚ ਵੈਰੀ ਭਾਲ ਕਰਦੇ ਫਿਰਦੇ ਸਨ। ਸਭ ਪਾਸੇ ਤੋਂ ਅਵਾਜ਼ ਆ ਰਹੀ ਸੀ ਸਿੱਖਾਂ ਦਾ ਗੁਰੂ ਦੂਰ ਨਹੀਂ ਗਿਆ ਕਿਤੇ ਲਾਗੇ ਹੀ ਹੈ। ਪਕੜ ਲਵੋ। ਰੋਪੜ ਤੇ ਸਮਰਾਲੇ ਸ਼ਹਿਰ ਦੇ ਇਰਦ ਗਿਰਦ ਤੁਰਕੀ ਫੌਜ ਫਿਰਦੀ ਸੀ ਗੁਰੂ ਜੀ ਨੂੰ ਪਕੜਨ ਵਾਸਤੇ ਅਤੇ ਇਨਾਮ ਲੈਣ ਵਾਸਤੇ। ਸਰਕਾਰੀ ਕੁੱਤਿਆਂ ਵਾਂਗ ਰੌਲਾ ਪਾ ਰਹੀ ਸੀ। ਗੁਰੂ ਜੀ ਸੁੱਤੇ ਉੱਠੇ ਜਾਗ ਆਈ ਅਤੇ ਅਨੰਦਪੁਰ ਦਾ ਸਾਰਾ ਸੀਨ ਅੱਖਾਂ ਸਾਮ੍ਹਣੇ ਫਿਲਮ ਵਾਂਗ ਘੁੱਮਣ ਲੱਗਾ। ਜੋ ਸਮਾਨ ਪਿੱਛੇ ਕਿਲੇ ਵਿੱਚ ਛੱਡ ਆਏ ਸਨ ਅਨੰਦਪੁਰ ਵਿੱਚ। ਮਾਲ ਡੰਗਰ, ਘੋੜੇ ਆਪਣੇ ਮਹਿਲ ਤਾਂ ਦਿੱਲੀ ਭੇਜ ਚੁੱਕੇ ਸਨ ਜੋ ਦਿੱਲੀ ਪਹਿਲਾਂ ਹੀ ਗਏ ਹੋਏ ਸਨ।

ਮਾਤਾ ਜੀ, ਛੋਟੇ ਸਾਹਿਬਜ਼ਾਦੇ, ਮੋਰਾਂ ਦੀ ਖੱਚਰ, ਕਿਤੇ ਨਦੀ ਸਰਸਾ ਦੀ ਭੇਟਾ ਤਾਂ ਨਹੀਂ ਹੋ ਗਈ। ਅਖੀਰ ਇਹੋ ਹੀ ਆਖਦੇ ਰਹੇ (ਤੇਰਾ ਭਾਣਾ ਮੀਠਾ ਲਾਗੇ) ਇਸ ਜੰਗਲਾਂ ਵਿੱਚ ਸ਼ੇਰ ਸਨ ਜੋ ਸਤਿਗੁਰੂ ਜੀ ਦੇ ਚਾਰੇ ਪਾਸੀਂ ਚੱਕਰ ਲਗਾਉਂਦੇ ਰਹਿੰਦੇ ਸਨ। ਮਜਾ਼ਲ ਸੀ ਕਿਸੇ ਦੀ ਜੋ ਮਾੜੀ ਨਿਗਾਹ ਨਾਲ ਸਤਿਗੁਰੂ ਜੀ ਪਾਸ ਆ ਸਕੇ। ਜਹਿਰੀਲੇ ਸੱਪ ਵੀ ਫੁੱਰਾਟੇ ਮਾਰਨ ਲੱਗੇ ਅਤੇ ਜੰਗਲੀ ਰਿੱਛ ਕੋਲ ਆਕੇ ਚਰਨਾਂ ਕੋਲ ਬੈਠ ਜਾਂਦੇ। ਪਰੇ ਕੁਝ ਲਾਗੇ ਸ਼ੇਰਾਂ ਨੇ ਉੱਚੀ ਉੱਚੀ ਬੋਲਣਾ ਸ਼ੁਰੂ ਕਰ ਦਿੱਤਾ। ਫੌਜ ਡਰਦੀ ਇੱਧਰ ਨਾ ਆਈ। ਸਤਿਗੁਰੂ ਜੀ ਮੁਸਕੁਰਾਏ ਤੇ ਮੁੱਖੋਂ ਬਚਨ ਕੀਤਾ ਮੈਂ ਜਗਤ ਦਾ ਤਮਾਸ਼ਾ ਵੇਖਣ ਆਇਆ ਹਾਂ। ਕੀ ਕੀ ਤਮਾਸ਼ਾ ਵੇਖਿਆ ਹੈ ਅਤੇ ਕੀ ਕੀ ਅੱਗੇ ਤਮਾਸ਼ਾ ਵੇਖਣਾ ਹੈ। ਫਿਰ ਬਚਨ ਕੀਤਾ (ਮੈਂ ਹੋ ਪਰਮ ਪੁਰਖ ਕੋ ਦਾਸਾ ਦੇਖਨ ਆਇਓ ਜਗਤ ਤਮਾਸ਼ਾ) ਪ੍ਰਮਾਮਤਾ ਦਾ ਹੁਕਮ ਆਇਆ ਮੈਂ ਸੇਵਕ ਹਾਂ ਸੱਚਾ ਸੇਵਕ। ਜੰਗਲ ਦੇ ਰਾਜਿਓ ਕਰੋ ਸਾਡੇ ਸ਼ੇਰ ਦੀ ਸੇਵਾ। ਇਰਦ ਗਿਰਦ ਰਾਖੀ,



Sri Satguru Jagjit Singh Ji Elibrary NamdhariElibrary@gmail.com

ਸੁਤੇ ਨੂੰ ਕੋਈ ਨਾ ਉਠਾਲੇ। ਕਰ ਲੈਣ ਝੱਟ ਅਰਾਮ। ਸਾਡਾ ਭੇਜਿਆ ਸ਼ੇਰ ਤੁਹਾਨੂੰ ਦਰਸ਼ਨ ਦੇਣ ਆਇਆ ਹੈ। ਰੱਜ ਰੱਜ ਦਰਸ਼ਨ ਕਰੋ। ਜਨਮ ਸਫਲੇ। ਗੁਰੂ ਜੀ ਨੇ ਅੱਜ ਦਾ ਦਿਨ ਵੀ ਇਸੇ ਜੰਡ ਥੱਲੇ ਬਤੀਤ ਕੀਤਾ।

**ਬਚਿੱਤਰ ਨਾਟਕ ਵਿੱਚ ਸ਼ਬਦ ਆਉਂਦਾ ਹੈ**

ਸਰਬ ਕਾਲ ਹੈ ਪਿਤਾ ਅਪਾਰਾ।
ਦੇਬ ਕਾਲਕਾ ਮਾਤ ਹਮਾਰਾ॥
ਮਨੂਆ ਗੁਰੂ ਮੁਰਿ ਮਮਸਾ ਮਾਈ।
ਜਿਨ ਮੋਰੋ ਸੁਭ ਕ੍ਰਿਆ ਪੜ੍ਹਾਈ॥

ਇਹ ਸ਼ਬਦ ਸੁਣ ਕੇ ਜੰਗਲ ਦੇ ਸ਼ੇਰ ਰਿਛ ਉੱਚੀ ਉੱਚੀ ਬੋਲਣ ਤੇ ਸ਼ੋਰ ਮਚਾਉਣ ਲੱਗੇ। ਸ਼ਾਹੀ ਫੌਜ਼ ਡਰ ਗਈ। ਇਸ ਪਾਸੇ ਕਿਸੇ ਦਾ ਹੌਂਸਲਾ ਨਾ ਪਿਆ ਜਾਣ ਦਾ। ਮੰਗਵੀਂ ਧਾੜ ਐਵੇਂ ਕਿਉਂ ਮਰੇ ਦੂਰ ਦੂਰ, ਸ਼ੇਰ ਰਿਛ ਫਿਰਨ ਲੱਗੇ। ਸਤਿਗੁਰੂ ਜੀ ਸੂਰਜ ਚੜ੍ਹਦੇ ਤੋਂ ਡੁੱਬਦੇ ਤੱਕ ਇਸੇ ਜੰਡ ਹੇਠਾਂ ਰਹੇ। ਕੁਝ ਰਾਤ ਪਈ। ਹਨ੍ਹੇਰਾ ਹੋਇਆ ਇੱਥੋਂ ਤੁਰਨ ਦੀ ਤਿਆਰੀ ਕੀਤੀ। ਆਪਨੇ ਕਮਰ ਕੱਸੇ ਨਾਲੋਂ ਕੱਪੜਾ ਪਾੜਕੇ ਇੱਕ ਝਾੜੀ ਉੱਪਰ ਰੱਖ ਕੇ ਅੱਗੇ ਤੁੱਰ ਪਏ ਕਿ ਸਿੰਘ ਕੱਪੜੇ ਦੀ ਨਿਸ਼ਾਨੀ ਵੇਖ ਲੈਣਗੇ। ਅੱਗੇ ਗਏ ਪੱਧਰਾ ਥਾਂ ਆ ਗਿਆ। ਉੱਥੇ ਦੋ ਮੁਸਲਮਾਨ ਪਸ਼ੂ ਡੰਗਰ ਚਾਰਦੇ ਸਨ। ਉਨਾਂ ਰੌਲੀ ਪਾ ਦਿੱਤੀ ਕਿ ਸਿੱਖਾਂ ਦਾ ਗੁਰੂ ਆ ਗਿਆ। ਗੁਰੂ ਜੀ ਨੇ ਉਨ੍ਹਾਂ ਨੂੰ ਮੋਹਰਾਂ ਦਿੱਤੀਆਂ ਕਿ ਰੋਲੀ ਨਾ ਪਾਵੋ। ਫਿਰ ਰੌਲੀ ਪਾਉਣ ਲੱਗੇ। ਗੁਰੂਜੀ ਨੇ ਕਿਰਪਾਨ ਮਾਰ ਕੇ ਦੋਹਾਂ ਦੇ ਸਿਰ ਵੱਡ ਦਿੱਤੇ। ਕੁਝ ਦੂਰ ਨਿਕਲ ਗਏ ਕੀ ਵੇਖਦੇ ਹਨ ਅੱਗੇ ਇੱਕ ਖੂਹ ਚੱਲ ਰਿਹਾ ਹੈ। ਗੁਰੂ ਜੀ ਨੇ ਪੰਜ ਇਸ਼ਨਾਨ ਕੀਤਾ। ਕੁਝ ਜਲ ਛਕਿਆ ਅਤੇ ਪਾਠ ਕਰਕੇ ਅਗਾਂਹ ਨੂੰ ਨਿਕਲ ਗਏ। ਪਿੱਛੋਂ ਫਿਰਦੇ ਫਰਾਂਦੇ ਤਿੰਨ ਸਿੰਘ ਦਇਆ ਸਿੰਘ, ਧਰਮ ਸਿੰਘ, ਮਾਨ ਸਿੰਘ ਜੀ ਕੀ ਵੇਖਦੇ ਹਨ ਔ ਪਰੇ ਕੋਈ ਕੱਪੜਾ ਪਿਆ ਹੈ। ਕੱਪੜਾ ਵੇਖ ਕੇ ਕਿਹਾ ਕਿ ਇਹੋ ਹੀ ਗੁਰੂ ਜੀ ਦੇ ਜਾਮੇ ਦਾ ਕੱਪੜਾ ਹੈ ਜੋ ਨਿਸ਼ਾਨੀ ਵੱਜੋਂ ਗੁਰੂ ਜੀ ਰੱਖ ਗਏ ਹਨ। ਸਿੰਘ ਵੀ ਕੁਝ ਦੂਰ ਗਏ। ਉਸੇ ਖੂਹ ਤੇ ਆ ਗਏ। ਪੰਜ ਇਸ਼ਨਾਨਾ ਕੀਤਾ ਜਲ ਛੱਕਿਆ ਅਤੇ ਖੂਹ ਵਾਲੇ ਨੂੰ ਪੁੱਛਿਆ ਕਿ ਇੱਧਰ ਸਾਡੇ ਗੁਰੂ ਜੀ ਵੀ ਆਏ ਸੀ ਵੇਖੇ ਹੋਣਗੇ। ਉਸ ਅੱਗੋਂ ਆਖਿਆ ਏ ਮੈਨੂੰ ਪਤਾ ਨਹੀਂ ਤੁਹਾਡਾ ਗੁਰੂ ਸੀ ਕਿ ਕੌਣ ਸੀ ਪਾਣੀ ਪੀਤਾ ਅਗਾਂਹ ਨਿਕਲ ਗਏ। ਤੁਹਾਡੇ ਵਰਗੇ ਹੀ ਕੱਪੜੇ ਸਨ। ਸਿੰਘਾਂ ਨੇ ਕਾਹਲੀ ਕਾਹਲੀ ਪੈਰ ਪੁੱਟਣੇ ਸ਼ੁਰੂ ਕੀਤੇ। ਕਿਹਾ ਗੁਰੂ ਜੀ ਇੱਥੇ ਕਿਤੇ ਨੇੜੇ ਹੀ ਹਨ ਦੂਰ ਨਹੀਂ ਗਏ। ਗੁਰੂ ਜੀ ਇੱਥੋਂ ਸਿੱਧੇ ਮਾਛੀਵਾੜੇ ਵੱਲ ਆ ਨਿਕਲੇ ਜੋ ਅੱਗੇ ਗਨੀ ਖਾਂ ਨਬੀ ਖਾਂ ਦਾ ਬਾਗ ਸੀ। ਇੱਥੇ ਆਕੇ ਵੇਖਿਆ ਕਿ ਇੱਕ ਜੰਡ ਦਾ ਸੰਘਣਾ ਝਾੜ ਸੀ। ਆਪਣਾ ਕਮਰ ਕ੍ਸਾ ਖੋਲ੍ਹ ਕੇ ਠੀਕ ਕਰਕੇ ਫਿਰ ਸਜਾ ਲਿਆ ਅਤੇ ਲੇਟ ਗਏ। ਸੁਬ੍ਹਾ ਕੁਝ ਮੂੰਹ ਹਨ੍ਹੇਰਾ ਸੀ। ਤਿੰਨੇ ਸਿੰਘ ਵੀ ਇਸ ਪਾਸੇ ਨੂੰ ਆਏਂ ਫਿਰ ਆਪੋ ਵਿੱਚ ਸਲਾਹ ਕੀਤੀ ਕਿ ਗੁਰੂ ਜੀ ਲਾਗੇ ਹੀ ਹਨ। ਬਾਗ ਵੱਲ ਆਏ ਤਾਂ ਦੂਰੋਂ ਵੇਖਕੇ ਸੁੱਤੇ



Sri Satguru Jagjit Singh Ji Elibrary NamdhariElibrary@gmail.com

ਪਿਆਂ ਨੂੰ ਧਰਤੀ ਨੂੰ ਨਿਮਸ਼ਕਾਰ ਹੱਥ ਜੋੜ ਕੇ ਮੱਥਾ ਟੇਕਿਆ। ਸਤਿਗੁਰੂ ਜੀ ਵੀ ਉੱਠ ਬੈਠੇ। ਸਿੰਘਾਂ ਨੇ ਪਾਸ ਜਾਕੇ ਚਰਨ ਘੁੱਟਣੇ ਸ਼ੁਰੂ ਕਰ ਦਿੱਤੇ ਅਤੇ ਹੰਝੂਆਂ ਦੀ ਝੜੀ ਲਾ ਦਿੱਤੀ। ਗੁਰੂ ਧਰਤੀ ਤੇ ਬੈਠੇ ਹਨ, ਚਰਨ ਵੀ ਕੁਝ ਸੁੱਜੇ ਦਿੱਸਦੇ ਹਨ। ਮਿੱਟੀ ਨਾਲ ਲਿੱਬੜੇ ਹੋਏ ਹਨ। ਗੁਰੂ ਜੀ ਕਿਹਾ ਜਲ ਲਿਆਵੋ ਖੂਹ ਗੇੜ ਕੇ ਪਾਣੀ ਦੀ ਭਰੀ ਹੋਈ ਟਿੰਡ ਖੋਲ ਕੇ ਲੈ ਆਂਦੀ। ਧਰਮ ਸਿੰਘ ਨੇ ਬੇਨਤੀ ਕੀਤੀ ਮਹਾਰਾਜ ਗੁਰੂ ਜੀ ਮੇਰੇ ਪਾਸ ਕੁਝ ਮਿੱਠਾ ਹੈ ਟਿੰਡ ਵਿੱਚ ਪਾਕੇ ਮਿੱਠਾ ਗੁਰੂ ਜੀ ਨੇ ਜਲ ਛਕਿਆ। ਸਿੰਘਾਂ ਨੇ ਵੀ ਛਕਿਆ। ਸਿੰਘਾਂ ਨੇ ਚੰਮਕੌਰ ਸਾਹਿਬ ਤੋਂ ਅੱਜ ਤੱਕ ਸਫ਼ਰ ਦਾ ਸਾਰਾ ਹਾਲ ਦੱਸਿਆ ਤੇ ਗੁਰੂ ਜੀ ਤੋਂ ਪੁੱਛਿਆ। ਸਿੰਘ ਵੈਰਾਗੀ ਦਸ਼ਾ ਵਿੱਚ ਹੋ ਗਏ। ਸਤਿਗੁਰੂ ਜੀ ਮੁਸਕੁਰਾ ਰਹੇ ਸਨ। ਕਿਤਨਾ ਚਿਰ ਇਹ ਦਸ਼ਾ ਬਣੀ ਰਹੀ। ਸਤਿਗੁਰੂ ਜੀ ਨੇ ਧੀਰਜ ਦਿੱਤੀ। ਭਾਣਾ ਮੰਨਣ ਦਾ ਹੁਕਮ ਕੀਤਾ। ਉਪਦੇਸ਼ ਦਿੱਤਾ "ਤੇਰਾ ਕੀਆ ਮੀਠਾ ਲਾਗੇ"॥

## ਨਬੀ ਖਾਂ ਆਪਣੇ ਬਾਗ ਵਿੱਚ ਤੇ ਗੁਰਾਂ ਕੋਲ

ਇਸੇ ਵੈਰਾਗੀ ਦਸ਼ਾ ਵਿੱਚ ਕੀ ਦੇਖਦੇ ਹਨ ਇੱਕ ਮੁਸਲਮਾਨ ਘੋੜੇ ਤੇ ਬੈਠਾ ਇੱਧਰ ਨੂੰ ਆ ਰਿਹਾ ਹੈ। ਦੂਰੋਂ ਵੇਖਕੇ ਬੋਲਿਆ, "ਹੈਂ ਏ ਤਾਂ ਅਨੰਦਪੁਰ ਵਾਲਾ ਗੁਰੂ ਹੈ ਮੇਰੇ ਬਾਗ ਵਿੱਚ।" ਘੋੜੇ ਤੋਂ ਉੱਤਰ ਗਿਆ ਪੈਦਲ ਆ ਰਿਹਾ ਹੈ। ਭਾਈ ਦਇਆ ਸਿੰਘ ਨੇ ਕਿਰਪਾਨ ਨੂੰ ਹੱਥ ਪਾਇਆ ਪਰ ਗੁਰੂ ਜੀ ਨੇ ਰੋਕ ਦਿੱਤਾ। ਇਹ ਮੁਸਲਮਾਨ ਨਬੀ ਖਾਂ ਸੀ, ਗੁਰੂ ਜੀ ਨੇ ਸਿਆਣ ਲਿਆ। ਆਖਿਆ ਆਓ ਨਬੀ ਖਾਂ ਜੀ ਅੱਜ ਅਸੀਂ ਤੁਸਾਂ ਦੇ ਦਰਸ਼ਨ ਕਰਨ ਆਏ ਹਾਂ। ਨਬੀ ਖਾਂ ਇਹ ਬਚਨ ਸੁਣ ਕੇ ਗੁਰੂ ਜੀ ਦੇ ਚਰਨਾਂ ਉੱਪਰ ਸਿਰ ਰੱਖ ਕੇ ਰੋਣ ਲੱਗ ਪਿਆ। ਹੱਥ ਜੋੜ ਬੇਨਤੀ ਕੀਤੀ ਸੱਚੇ ਪਾਤਸ਼ਾਹ ਇਹੋ ਜਿਹਾ ਭੇਸ। ਨਾ ਤਾਜ, ਨਾ ਕਲਗੀ, ਨਾ ਬਾਜ, ਨਾ ਚਰਨੀਂ ਜੋੜਾ, ਨਾ ਪਾਸ ਘੋੜਾ ਏ ਕੀ ਕੌਤਕ ਰਚਿਆ ਏ। ਨਬੀਂ ਖਾਂ ਗਨੀ ਖਾਂ ਦੋਵੇਂ ਸਕੇ ਭਰਾ ਸਨ। ਮਾਛੀਵਾੜੇ ਦੇ ਰਹਿਣ ਵਾਲੇ। ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਰਸਾ ਤੋਂ ਚਮਕੌਰ ਤੱਕ ਅਤੇ ਅੱਜ ਮਾਛੀਵਾੜੇ ਇਸ ਬਾਗ ਤੱਕ ਦਾ ਸਾਰਾ ਹਾਲ ਸੁਣਾ ਦਿੱਤਾ। ਨਬੀ ਖਾਂ ਨੇ ਬੇਨਤੀ ਕੀਤੀ ਗੁਰੂ ਜੀ ਜਰ੍ਹਾ ਉੱਠੋ ਜ਼ਮੀਨ ਤੇ ਬੈਠੇ ਹੋ। ਗੁਰੂ ਜੀ ਉੱਠੇ ਨਬੀ ਖਾਂ ਨੇ ਆਪਣੀ ਗਰਮ ਉਨ ਦੀ ਲੋਈ ਵਿਛਾ ਦਿੱਤੀ। ਗੁਰੂ ਜੀ ਕਿਹਾ ਨਬੀ ਖਾਂ ਪੰਜਾਬੇ ਤੇ ਗੁਲਾਬੇ ਨੂੰ ਵੀ ਦੱਸ ਦੇਵੀਂ ਸਾਡੀ ਬਾਬਤ ਗੁਰੂ ਘਰ ਦੇ ਮਸੰਦ ਹੈ। ਨਬੀ ਖਾਂ ਬੇਣਤੀ ਕੀਤੀ ਗੁਰੂ ਜੀ ਮੈਂ ਆਪਣੇ ਭਰਾ ਗਨੀ ਖਾਂ ਨੂੰ ਦਸ ਦੇਵਾਂਗਾ ਕਿ ਆਪਣਾ ਅਨੰਦਪੁਰ ਵਾਲਾ ਗੁਰੂ ਆਪਣੇ ਬਾਗ ਵਿੱਚ ਆਇਆ ਹੋਇਆ ਹੈ ਨਾਲੇ ਗੁਰੂ ਜੀ ਮੈਂ ਗਰਮ ਗਰਮ ਦੁੱਧ ਲਿਆਵਾਂ। ਗੁਲਾਬਾ ਖਤਰੀ ਹੀ ਦੁੱਧ ਚੁੱਕ ਕੇ ਲਿਆਵੇਗਾ। ਹੋਰ ਕਿਤੇ ਨਾ ਜਾਇਓ। ਨਬੀ ਖਾਂ ਨਿਮਸ਼ਕਾਰ ਕਰਕੇ ਘੋੜੇ ਚੜਕੇ ਘਰ ਆ ਗਿਆ। ਗਨੀ ਖਾਂ ਭਰਾ ਨੂੰ ਹੌਲੀ ਜਿਹੀ ਸਾਰੀ ਗੱਲ ਦੱਸ ਦਿੱਤੀ ਅਤੇ ਮਸੰਦ ਪੰਜਾਬੇ ਤੇ ਗੁਲਾਬੇ ਨੂੰ ਵੀ ਉਨ੍ਹਾਂ ਦੇ ਘਰੀਂ ਜਾਕੇ ਦੱਸ ਆਏ ਕਿ ਤੁਹਾਡਾ ਗੁਰੂ ਅਨੰਦਪੁਰ ਵਾਲਾ ਸਾਡੇ ਬਾਗ ਵਿੱਚ ਬੈਠਾ ਯਾਦ ਕਰਦਾ। ਦੁੱਧ ਗਰਮ



Sri Satguru Jagjit Singh Ji Elibrary NamdhariElibrary@gmail.com

ਕਰ ਕੇ ਗੁਲਾਬੇ ਨੂੰ ਚੁੱਕਾ ਦਿੱਤਾ। ਦੋਹਾਂ ਨੇ ਗੁਰੂ ਪਾਸ ਨਿਮਛਕਾਟ ਆ ਕੀਤੀ। ਗੁਰੂ ਜੀ ਨੇ ਦੁੱਧ ਛੌਕਿਆ ਸਿੰਘਾਂ ਨੇ ਛੌਕਿਆ ਥਕੇਵਾਂ ਤੇ ਦੁੱਖ ਭੁੱਖ ਦੂਰ ਹੋ ਗਏ। ਸੂਰਜ ਵੀ ਛੁੱਪ ਗਿਆ। ਕੁਝ ਹਨ੍ਹੇਰਾ ਹੋ ਗਿਆ। ਨਬੀ ਖਾਂ ਨੇ ਬੇਨਤੀ ਕੀਤੀ ਕਿ ਗੁਰੂ ਜੀ ਹੁਣ ਆਪ ਗੁਲਾਬੇ ਦੇ ਘਰ ਚੱਲੋ ਇੱਥੇ ਬਾਗ ਵਿੱਚ ਰਹਿਣਾ ਠੀਕ ਨਹੀਂ। ਗੁਲਾਬੇ ਦੇ ਘਰ ਛੱਡ ਕੇ ਨਬੀ ਖਾਂ ਸਿੱਧਾ ਮੋਚੀ ਦੇ ਘਰ ਜਾਕੇ ਲਾਲ ਰੰਗ ਦਾ ਜੋੜਾ ਲੈ ਆਇਆ। ਕੂਲਾ ਜਿਹਾ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਮੇਚ ਆ ਗਿਆ। ਗੁਰੂ ਜੀ ਮਸੰਦ ਗੁਲਾਬੇ ਦੇ ਘਰ ਦੋ ਤਿੰਨ ਦਿਨ ਰਹੇ। ਖਾਣ ਵਾਸਤੇ ਚੀਜ਼ਾਂ ਨਬੀ ਖਾਂ ਤੇ ਗਨੀ ਖਾਂ ਸਭ ਕੁਝ ਭੇਜਦੇ। ਫਿਰ ਵੀ ਦੋਵੇਂ ਭਰਾ ਦੇਖਭਾਲ ਕਰਦੇ ਰਹਿੰਦੇ। ਕਿਸੇ ਨੂੰ ਕੋਈ ਪਤਾ ਨਹੀਂ ਲੱਗਣ ਦਿੱਤਾ। ਅੱਜ ਗੁਲਾਬਾ ਮਸੰਦ ਕੁਝ ਘਬਰਾ ਗਿਆ, ਡਰ ਗਿਆ। ਬਾਹਰ ਮਾਛੀਵਾੜੇ ਦੇ ਮੁਸਲਮਾਨ ਫੌਜੀ ਬੰਦੇ ਫਿਰਦੇ ਵੇਖੋ ਜਾਣੀ ਜਾਣ ਸਤਿਗੁਰੂ ਜੀ ਕਿਹਾ ਗੁਲਾਬੇ ਭਾਈ ਕੀ ਗੱਲ ਹੈ ਅੱਜ ਘਬਰਾ ਕਿਉਂ ਰਿਹਾ ਹੈ ਇਤਨਾ ਗੁਲਾਬਾ ਗੁਰੂ ਜੀ ਕੋਲੋਂ ਵੀ ਡਰਦਾ ਸੀ ਕਿ ਗੁਰੂ ਜੀ ਬਾਹਰ ਤੁਰਕੀ ਫੌਜ ਫਿਰਦੀ ਏ ਆਪ ਜੀ ਦੇ ਫੜਨ ਦੀਆਂ ਗੱਲਾਂ ਕਰ ਰਹੀ ਸੀ। ਮੈਂ ਗਰੀਬ ਹਾਂ ਤੁਹਾਡੇ ਪਿੱਛੇ ਫੌਜ ਲੱਗੀ ਹੋਈ ਏ। ਮੈਂ ਪਕੜਿਆ ਗਿਆ ਤਾਂ ਮੇਰਾ ਘਰ ਸਾੜ ਫੂਕ ਦੇਣਗੇ। ਮੈਨੂੰ ਮਾਰ ਦੇਣਗੇ। ਇਹ ਹਾਲਤ ਵੇਖਕੇ ਗੁਰੂ ਜੀ ਸਮਝ ਗਏ। ਗੁਲਾਬਾ ਮਸੰਦ ਡਰ ਗਿਆ ਮੁਸਲਮਾਨੀ ਫੌਜ ਵੇਖ ਕੇ। ਗੁਰੂ ਜੀ ਮੁਸਕੁਰਾ ਕੇ ਕਿਹਾ ਜਾ ਨਬੀ ਖਾਂ ਨੂੰ ਸੱਦ ਕੇ ਲਿਆ। ਗੁਲਾਬਾ ਫਿਰ ਵੀ ਡਰਦਾ ਡਰਦਾ ਗਿਆ ਨਬੀ ਖਾਂ ਕੋਲ।

## ਸਤਿਗਰੂ ਜੀ ਨਬੀ ਖਾਂ ਗਨੀ ਖਾਂ ਦੇ ਘਰ

ਗੁਲਾਬਾ ਮਸੰਦ ਸਹਿਮਿਆ ਹੋਇਆ ਰਾਤ ਵੇਲੇ ਨਬੀ ਖਾਂ ਦੇ ਘਰ ਗਿਆ। ਬੜੇ ਸਹਿਜ ਧੀਰਜ ਨਾਲ ਹੱਥ ਜੋੜ ਕੇ ਆਖਿਆ ਨਬੀ ਖਾਂ ਭਰਾ ਸਲਾਮਾਂ ਲੈਕੰਮ ਹੈ। ਗੁਲਾਬੇ, ਕੀ ਗੱਲ ਏ ਰਾਤ ਨੂੰ ਆਇਆ ਏਂ। ਕੀ ਚਾਹੀਦਾ ਏ। ਨਹੀਂ ਭਰਾ ਨਬੀ ਖਾਂ ਕੁਝ ਨਹੀਂ ਚਾਹੀਦਾ। ਗੁਰੂ ਜੀ ਨੇ ਆਪ ਨੂੰ ਸੱਦਿਆ ਹੈ। ਧੰਨ ਭਾਗ ਸਾਡੇ ਜੋ ਗੁਰੂ ਜੀ ਨੇ ਸਾਨੂੰ ਯਾਦ ਕੀਤਾ ਏ। ਨਬੀ ਖਾਂ ਗੁਰੂ ਜੀ ਦੇ ਚਰਨਾਂ ਵਿੱਚ ਆ ਨਿਮਸ਼ਕਾਰ ਕੀਤੀ। ਪਾਤਸ਼ਾਹ ਗੁਰੂ ਜੀ ਕੀ ਹੁਕਮ ਏ। ਰਾਤ ਵੇਲੇ ਸਾਨੂੰ ਯਾਦ ਕੀਤਾ ਏ ਕੀ ਹੁਕਮ ਹੈ? ਗੁਰੂ ਜੀ ਕਿਹਾ ਨਬੀ ਖਾਂ ਅਸਾਂ ਤੁਹਾਡੇ ਘਰ ਚਲਦੇ ਹਾਂ। ਗੁਲਾਬਾ ਫੌਜ ਦੇ ਬੰਦੇ ਵੇਖਕੇ ਡਰ ਗਿਆ ਹੈ। ਗੁਰੂ ਜੀ ਨੂੰ ਨਬੀ ਖਾਂ ਰਾਤ ਸਮੇਂ ਆਪਨੇ ਘਰ ਪਿਛਲੇ ਅੰਦਰ ਪਲੰਗ ਉੱਪਰ ਗਰਮ ਕੱਪੜੇ ਵਿਛਾ ਕੇ ਗਰਮ ਕੰਬਲ ਹੋਰ ਦਿੱਤਾ। ਗੁਲਾਬੇ ਕੋਲੋਂ ਦੁੱਧ ਗਰਮ ਕਰਵਾ ਕੇ ਗੁਰੂ ਜੀ ਛਕਿਆ। ਸਿੰਘਾਂ ਵੀ ਛਕਿਆ। ਗੁਰੂ ਜੀ ਵਾਸਤੇ ਇੱਕ ਮਾਈ ਆਪਣੇ ਹੱਥੀਂ ਕੱਤਰੇ ਸੂਤ ਕੁੜਤਾ ਪੰਜਾਮਾ ਇੱਕ ਚਾਦਰ ਲਿਆਈ ਜੋ ਸਾਲ ਦੀ ਸਾਲ ਅਨੰਦਪੁਰ ਜਾਕੇ ਕੱਪੜੇ ਭੇਟਾਂ ਕਰਦੀ ਸੀ। ਹੁਣ ਤੁਰਿਆ ਨਹੀਂ ਜਾਂਦਾ, ਗੁਰੂ ਜੀ ਦਾ ਪਤਾ ਲੱਗਣ ਤੇ ਇੱਥੇ ਹੀ ਆਕੇ ਦਰਸ਼ਨ ਕਰਕੇ ਭੇਟਾਂ ਕਰਕੇ ਆਪਣੇ ਧੰਨ ਭਾਗ ਸਮਝੇ ਤੇ ਆਪਣੇ ਘਰ ਆ ਗਈ। ਗੁਰੂ ਗੋਬਿੰਦ ਸਿੰਘ ਜੀ ਅੰਤਰਯਾਮੀ ਕਿਹਾ ਨਬੀ ਖਾਂ ਜੀ ਇਸ ਜਾਮੇ ਕੱਪੜਿਆਂ ਨੂੰ



Sri Satguru Jagjit Singh Ji Elibrary NamdhariElibrary@gmail.com

ਹੁਣੇ ਹੀ ਸੁਰਮਈ ਰੰਗ ਨਾਲ ਰੰਗ ਦੇਵੋ ਅਤੇ ਸਿੰਘਾਂ ਦੇ ਵੀ ਜਾਮੇ ਰੰਗ ਦੇਵੋ। ਨਬੀ ਖਾਂ ਦੇ ਲਾਗੇ ਹੀ ਲੱਲਾਰੀ ਸੀ। ਉਸ ਨੂੰ ਰਾਤ ਸਮੇਂ ਹੀ ਕਿਹਾ ਕਿ ਇਹ ਕੱਪੜੇ ਸੁਰਮਾਈ ਰੰਗ ਦੇ ਰੰਗਣੇ ਹਨ। ਸਭ ਜਾਮੇ ਰੰਗ ਦਿੱਤੇ। ਅਗਲੇ ਭਲਕ ਸੁੱਕ ਕੇ ਠੀਕ ਹੋ ਗਏ। ਨਬੀ ਖਾਂ ਨੇ ਵੀ ਬੇਨਤੀ ਕੀਤੀ ਗੁਰੂ ਜੀ ਮਰਦਾਂ ਦੇ ਕਈ ਹੱਥ ਹੁੰਦੇ ਹਨ ਉੱਚ ਦੇ ਪੀਰ ਬਣ ਜਾਵੋ ਅਸੀਂ ਆਂਪ ਜੀ ਦੀ ਸੇਵਾ ਤੇ ਪੂਜਾ ਕਰਾਂਗੇ। ਹੋਰ ਕੋਈ ਸ਼ਕ ਨਹੀਂ ਕਰੇਗਾ। ਆਪ ਸਰਬ ਕਲਾ ਸਮਰੱਥ ਹੋ ਗੁਰੂ ਜੀ।

## ਗੁਰੂ ਗੋਬਿੰਦ ਸਿੰਘ ਜੀ ਉੱਚ ਦੇ ਪੀਰ ਬਣੇ

ਗੁਰੂ ਗੋਬਿੰਦ ਸਿੰਘ ਜੀ ਨੇ ਬਿਲਕੁਲ ਉੱਚ ਦੇ ਪੀਰਾਂ ਵਾਲਾ ਬਾਣਾ ਧਾਰਨ ਕਰ ਲਿਆ। ਤਿੰਨਾਂ ਸਿੰਘਾਂ ਨੇ ਅਤੇ ਗੁਰੂ ਜੀ ਨੇ ਆਪਣੇ ਕੇਸ ਪਿਛਾਂਹ ਨੂੰ ਕਰਕੇ ਛੋਟੀ ਸੁਰਮਈ ਰੁਮਾਲੀ ਸੀਸ ਪਰ ਬੰਨ੍ਹ ਲਈ। ਸੀਸ ਉੱਪਰ ਵੀ ਸੁਰਮਈ ਚਾਦਰ ਲੈ ਕੇ ਪਲੰਗ ਉੱਪਰ ਬੈਠ ਗਏ। "ਉੱਚ ਦੇ ਪੀਰ" ਬਣ ਗਏ। ਹੁਣ ਸ਼ਾਮ ਦਾ ਵੇਲਾ ਹੈ। ਸਤਿਗੁਰੂ ਜੀ ਕਿਹਾ ਹੁਣ ਵੇਲਾ ਹੈ ਜਾਣ ਦਾ। ਨਬੀ ਖਾਂ ਗਨੀ ਖਾਂ ਦੋਵਾਂ ਭਰਾਵਾਂ ਨੇ ਮੋਰਲੇ ਪਾਵੇ ਚੁੱਕ ਲਏ। ਦਇਆ ਸਿੰਘ, ਧਰਮ ਸਿੰਘ ਨੇ ਪਿਛਲੇ ਪਾਵੇ ਚੁੱਕ ਲਏ। ਮਾਨ ਸਿੰਘ ਸੀਸ ਪਰ ਚੌਰ ਕਰਨ ਲੱਗਾ। ਮਾਛੀਵਾੜੇ ਤੋਂ ਕੁਝ ਦੂਰ ਹੀ ਗਏ ਤੁਰਕੀ ਫੌਜ ਨੇ ਆ ਘੇਰਾ ਪਾਇਆ। ਪੁੱਛ ਕੀਤੀ "ਕੌਣ ਮੰਜੇ ਉੱਪਰ ਬੈਠਾ ਹੈ?" ਨਬੀ ਖਾਂ ਗਨੀ ਖਾਂ ਆਖਿਆ ਇਹ ਸਾਡੇ "ਉੱਚ ਦੇ ਪੀਰ" ਹਨ। ਅਸੀਂ ਮੱਕੇ ਤੋਂ ਤੁਰਦੇ ਫਿਰਦੇ ਇੱਧਰ ਆ ਨਿਕਲੇ ਹਾਂ। ਸਭ ਨੇ ਨਿਵ ਕੇ ਟੋਪੀਆਂ ਉਤਾਰ ਕੇ ਸਲਾਮਾਂ ਕੀਤੀਆਂ ਚਰਨੀਂ ਹੱਥ ਲਾਕੇ ਮੱਥੇ ਨੂੰ ਲਾਏ। ਸਿਜਦਾ ਕੀਤਾ। ਫੌਜ ਦੇ ਬੰਦਿਆਂ ਆਖਿਆ ਜੇ ਉੱਚ ਦੇ ਪੀਰ ਹਨ ਤਾਂ ਸਾਡੇ ਵੀ ਪੀਰ ਹਨ। ਹੁਣ ਅੱਗੇ ਸਾਡੇ ਘਰੋਂ ਖਾਣਾ ਖਾ ਕੇ ਜਾਣਾ। ਖਾਣਾ ਖਾਣ ਦੀ ਹਾਂ ਹੋ ਗਈ। ਮੁਸਲਮਾਨੀ ਫੌਜ ਦੇ ਬੰਦਿਆਂ ਗਊ ਮਾਰ ਕੇ ਮਾਸ ਰਿੰਨਿਆ। ਖਾਣਾ ਤਿਆਰ ਕਰਕੇ ਆਖਿਆ ਪੀਰ ਜੀ ਚਲੋ ਰੋਟੀ ਤਿਆਰ ਹੋ ਗਈ ਏ। ਗੁਰੂ ਪੀਰ ਜੀ ਨੇ ਆਖਿਆ ਅਸਾਂ ਤਾਂ ਰੋਜ਼ਾ ਰੱਖਿਆ ਹੋਇਆ ਹੈ। ਅਸੀਂ ਕੋਈ ਵਸਤੂ ਮੂੰਹ ਨਹੀਂ ਪਾਉਣੀ। ਫੌਜੀ ਬੰਦਿਆਂ ਹੱਥ ਜੋੜ ਕੇ ਆਖਿਆ ਪੀਰ ਜੀ ਨਾਲ ਤਾਂ ਚਲੋ, ਕੋਲ ਬੈਠੇ ਰਿਹੋ। ਰੋਟੀ ਥਾਲ ਵਿੱਚ ਆ ਗਈ ਨਾਲ ਗਊ ਦਾ ਮਾਸ। ਸਿੰਘਾਂ ਨੇ ਗੁਰੂ ਜੀ ਵੱਲ ਵੇਖਿਆ ਕਿ ਇੱਥੇ ਹੁਣ ਅਸੀਂ ਕੀ ਕਰੀਏ। ਉੱਚੀ ਬੋਲ ਕੇ ਪੁੱਛ ਵੀ ਨਹੀਂ ਸਕਦੇ ਸੀ। ਗੁਰੂ ਗੋਬਿੰਦ ਸਿੰਘ ਜੀ ਉੱਚ ਦੇ ਪੀਰ ਦੇ ਬਾਣੇ ਵਿੱਚ ਸੀ ਆਖਿਆ ਆਪੋ ਆਪਣੀ ਕਿਰਪਾਨ ਖਾਣੇ ਵਿੱਚ ਫੇਰ ਲਵੋ। ਸਿੰਘਾਂ ਕਿਰਪਾਨ ਫੇਰੀ ਮਾਸ ਤੋਂ ਕੜਾਹ ਪ੍ਰਸ਼ਾਦ ਬਣ ਗਿਆ। ਮੁਸਲਮਾਨ ਫੌਜ ਨੂੰ ਸ਼ਕ ਪੈ ਗਿਆ ਕਿ ਮਾਸ ਵਿੱਚ ਛੁਰੀ ਕਿਉਂ ਫੇਰੀ ਹੈ। ਸਿੰਘਾਂ ਕਿਹਾ ਮੱਕੇ ਤੋਂ ਇਹ ਰੀਤ ਚੱਲੀ ਹੈ ਜਦੋਂ ਖਾਣਾ ਖਾਣਾ ਹੋਵੇ ਇਸ ਤਰਾਂ ਕਰ ਲਿਆ ਕਰੋ। ਨਾਂ ਛੁਰੀ ਦਾ ਨਾਮ ਨਾ ਕਿਰਪਾਨ ਦਾ ਨਾਮ ਲਿਆ। ਮੁਸਲਮਾਨ ਫੌਜਾਂ ਨੂੰ ਮਾਸ ਦਿੱਸੇ ਸਿੰਘ ਕੜਾਹ ਪ੍ਰਸਾਦ ਛਕੀ ਜਾਣ। (ਵਿਚਾਰ ਕਰੋ) ਇਸ ਵੇਲੇ ਸਮਾਂ ਬੜਾ ਖ਼ਤਰਨਾਕ ਸੀ। ਗੁਰੂ ਜੀ ਨੇ ਸਿੰਘਾਂ ਕੋਲੋਂ ਕਿਰਪਾਨ ਫਰਾਕੇ ਮਾਸ ਤੋਂ ਅੰਮ੍ਰਿਤ ਕੜਾਹ ਪ੍ਰਸਾਦ



Sri Satguru Jagjit Singh Ji Elibrary NamdhariElibrary@gmail.com

ਬਣਾ ਦਿੱਤਾ ਸੀ। ਹੁਣ ਸਾਡੇ ਸਿੱਖ ਭਾਈ ਭਰਾ ਭੋਗ ਸਮੇਂ ਪਹਿਲਾਂ ਹੀ ਇੱਕ ਸਿੱਖ ਹੱਥ ਕਿਰਪਾਨ ਫੜ ਕੇ ਖੜਾ ਹੁੰਦਾ ਹੈ। ਜਦੋਂ ਅਰਦਾਸ ਆਖੀਰ ਤੇ ਆਉਂਦੀ ਹੈ ਕੜਾਹ ਪ੍ਰਸਾਦ ਦੀ ਦੇਗ ਤਿਆਰ ਹੈ। ਆਪਕੇ ਭੋਗ ਲੱਗੇ ਝੱਟ ਸਿੱਖ ਕੜਾਹ ਪ੍ਰਸਾਦ ਦੀ ਦੇਗ ਪਰਾਤ ਜਾਂ ਬਾਟੇ ਵਿੱਚ ਕਿਰਪਾਨ ਫੇਰਨ ਦਾ ਕੰਮ ਕਰਦਾ ਹੈ। ਅਸੀਂ ਹੁਣ ਕਰਪਾਨ ਫੇਰ ਕੇ ਅੰਮ੍ਰਿਤ ਕੜਾਹ ਪ੍ਰਸਾਦ ਤੋਂ ਕੀ ਬਣਾਂਦੇ ਹਾਂ। (ਵਿਚਾਰ ਕਰਨੀ ਬੈਹਸ ਨਹੀਂ ਕਰਨੀ) ਸਭ ਫੌਜੀਆਂ ਨੇ ਹੱਥ ਜੋੜ ਸਿਰ ਨਿਵਾ ਕੇ ਸਲਾਮ ਕਰਕੇ ਉੱਚ ਦੇ ਪੀਰ ਨੂੰ ਅੱਗੇ ਜਾਣ ਵਾਸਤੇ ਵਿਦਾ ਕੀਤਾ। ਅੱਗੇ ਵੀ ਫੌਜ ਦੇ ਬੰਦੇ ਮਿਲਦੇ ਰਹੇ। ਪਰ ਕਿਸੇ ਕੁਝ ਨਾ ਕਿਹਾ। ਅੱਗੋਂ ਹੱਥ ਜੋੜ ਸਲਾਮਾਂ ਕਰਦੇ ਰਹੇ ਗੁਰੂ ਜੀ ਮਾਛੀਵਾੜੇ ਤੋਂ ਦੂਰ ਨਿਕਲ ਗਏ।

ਨੰਗੀ ਪੈਰੀਂ ਗੁਰੂ ਤੁਰਿਆ ਜਾਵੇ ਜੀ।
ਨਾ ਚਰਨਾਂ ਵਿੱਚ ਕੋਈ ਜੋੜਾ ਸੀ॥
ਨਾ ਸੀ ਹੱਥ ਵਿੱਚ ਬਾਜ ਗੁਰਾਂ ਦੇ।
ਨਾ ਅਸਵਾਰੀ ਥਲ੍ਹੇ ਕੋਈ ਘੋੜਾ ਸੀ॥
ਨਾ ਸੀ ਕਲਗੀ ਸੀਸ ਗੁਰਾਂ ਦੇ।
ਨਾ ਕੋਈ ਦਿਸਦਾ ਸੇਵਕ ਸਾਥੀ ਸੀ॥
ਪਾਟ ਪਾਟ ਕੇ ਕੱਛੇ ਵਾਂਗਰ।
ਪਾਇਆ ਜੋ ਤੇੜ ਪਜਾਮਾ ਸੀ॥
ਇੱਕੋ ਇੱਕ ਕੁਮਾਨ ਸੀ ਮੋਢੇ।
ਇੱਕ ਤੀਰਾਂ ਦਾ ਦਿਸਦਾ ਭੱਥਾ ਸੀ॥
ਇੱਕ ਅਕੇਲਾ ਸੀ ਤੁਰਿਆ ਜਾਵੈ।
ਵੇਖੇ ਰਾਹੀ ਕੋਈ ਅਲ ਬੇਲਾ ਸੀ॥
ਪੈਰ ਪੈਰ ਤੇ ਰੋੜ ਸੀ ਕੰਕਰ।
ਪੈਰ ਗੁਰਾਂ ਦੇ ਰੋੜਾਂ ਛਿਲੇ ਸੀ॥
ਕਦਮ ਕਦਮ ਤੇ ਕਦਮ ਗੁਰਾਂ ਦੇ।
ਹੁਣ ਪੈਂਦੇ ਜਾਂਦੇ ਢਿੱਲੇ ਸੀ॥
ਤੁਰਦੇ ਫਿਰਦੇ ਬੈਠ ਗਏ ਸਤਿਗੁਰ।
ਇਸ ਗੁਰ ਦੇ ਚੋਜ ਨਿਰਾਲੇ ਸੀ॥
ਇੱਕ ਚਰਨ ਗੋਡੇ ਪਰ ਰੱਖ ਕੇ।
ਜਿਵੇ ਲੇਟੇ ਕਰਿਸ਼ਨ ਮੁਰਾਰੀ ਸੀ॥
ਇੱਕ ਜੰਡ ਦੇ ਥਲ੍ਹੇ ਗੁਰ ਸੁੱਤੇ।
ਇੱਕ ਧਰਕੇ ਢੀਮ ਸਰ੍ਹਾਣ ਸੀ॥



Sri Satguru Jagjit Singh Ji Elibrary NamdhariElibrary@gmail.com

ਸਾਰੇ ਫਿਕਰਾਂ ਨੂੰ ਦੂਰ ਸੀ ਕਰਕੇ।
ਮੁਖੋ ਗੀਤ ਗੋਬਿੰਦ ਦੇ ਗਾਇ ਸੀ॥
ਭੁੰਜੇ ਸੀ ਜਦੋਂ ਸਤਿਗੁਰ ਲੇਟੇ।
ਲੱਗੇ ਉੱਪਰ ਵੇਖਣ ਤਾਰੇ ਸੀ॥
ਐਸੇ ਵੇਲੇ ਗੁਰੂ ਗੋਬਿੰਦ ਸਿੰਘ।
ਏ ਮੁਖੋਂ ਏ ਸ਼ਬਦ ਉਚਾਰੇ ਸੀ।
"ਮ੍ਰਿਤ ਪਿਆਰੇ ਨੂੰ ਹਾਲ ਮਰੀਦਾ ਦਾ ਕੈਹਣਾ॥
ਤੁਧੁ ਬਿਨ ਰੋਗ ਰਜਾਈਆਂ ਦਾ ਉਡਣ।
ਨਾਗ ਨਿਵਾਸਾ ਦੇ ਰਹਣਾ॥
ਸੂਲ ਸਰਾਹੀ ਖੰਜਰ ਪਿਆਲਾ।
ਬਿੰਗ ਕਸਾਈਆਂ ਦਾ ਸਹਣਾ॥
ਯਾਰੜੇ ਦਾ ਸਾਨੂੰ ਸੱਥਰ ਚੰਗਾ।
ਭਠ ਖੇੜਿਆਂ ਦਾ ਰਹਿਣਾ॥

## ਗੁਰੂ ਗੋਬਿੰਦ ਸਿੰਘ ਢਿਲਮੀ ਸੋਢੀ ਕੌਲ ਰਾਇ ਦੇ ਘਰ

ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਦੇ ਕੌਤਕ ਕੋਈ ਵੀ ਸਮਝ ਨਹੀਂ ਸਕਿਆ ਕੀ ਕੌਤਕ ਕਰਦੇ ਹਨ ਅਤੇ ਕੀ ਕੀ ਅੱਗੇ ਕੌਤਕ ਕਰਨੇ ਹਨ। ਉੱਚ ਦੇ ਪੀਰ ਹੁਣ ਮਾਛੀਵਾੜੇ ਤੋਂ ਚਲ ਕੇ ਢਿਲਮੀ ਸੋਢੀ ਕੌਲ ਰਾਇ ਦੇ ਪਾਸ ਆ ਗਏ। ਸੋਢੀ ਕੌਲ ਰਾਇ ਦੂਰੋਂ ਹੀ ਗੁਰੂ ਜੀ ਨੂੰ ਵੇਖਕੇ ਹੱਥ ਜੋੜ ਡੰਡੋਤ ਕਰਦਾ ਆਇਆ। ਘਰ ਲਜਾ ਕੇ ਵਿੱਤ ਅਨੁਸਾਰ ਗੁਰੂ ਜੀ ਦੀ ਸੇਵਾ ਕੀਤੀ। ਸੋਢੀ ਜੀ ਹੈਰਾਨ ਹੋ ਕੇ ਬੇਨਤੀ ਕੀਤੀ। ਪਾਤਸ਼ਾਹ ਗੁਰੂ ਜੀ ਇਹ ਕੀ ਕੌਤਕ ਹੈ। ਨਾ ਸੀਸ ਪਰ ਕਲਗੀ, ਨਾ ਬਾਜ ਨਾ ਘੋੜਾ ਏ ਪਲੰਗ ਦੀ ਅਸਵਾਰੀ। ਗੁਰੂ ਜੀ ਕਿਹਾ ਸੋਢੀ ਜੀ ਏ ਸਮਾਂ ਐਸਾ ਹੀ ਹੈ। ਐਸਾ ਹੀ ਕਰਨਾ ਪੈਣਾ ਸੀ। ਸਤਿਗੁਰੂ ਜੀ ਨੇ ਨਬੀ ਖਾਂ ਗਨੀ ਖਾਂ ਜੀ ਦੋਹਾਂ ਭਰਾਵਾਂ ਨੂੰ ਪਿਛਾਂਹ ਮਾਛੀਵਾੜੇ ਵੱਲ ਮੁੜਣ ਵਾਸਤੇ ਆਖਿਆ। ਪਰ ਦੋਵੇਂ ਭਰਾ ਪਿਛਾਂਹ ਮੁੜਨਾ ਨਹੀਂ ਸਨ ਚਾਹੁੰਦੇ। ਦੋਵੇਂ ਭਰਾ ਕੁਝ ਵੈਰਾਗੀ ਹੋ ਗਏ। ਸਤਿਗੁਰੂ ਜੀ ਨੇ ਧੀਰਜ ਦਲਾਸਾ ਦਿੱਤਾ ਕਿਹਾ ਨਬੀ ਖਾਂ ਗਨੀ ਖਾਂ ਜੀ ਏ ਪਲੰਗ ਸਾਂਭ ਕੇ ਰੱਖਣਾ। ਇਸ ਪਲੰਗ ਦੀ ਸੇਵਾ ਹੋਵੇਗੀ। ਸੰਗਤ ਦਰਸ਼ਨ ਕਰਨ ਆਇਆ ਕਰੇਗੀ। ਸੋ ਸੰਨ ਸੰਨਤਾਲੀ ਵਿੱਚ ਪਾਕਿਸਤਾਨ ਬਨਣ ਸਮੇਂ ਇਨ੍ਹਾਂ ਦੀ ਉਲਾਦਪਲੰਗ ਨੂੰ ਪਾਕਿਸਤਾਨ ਲੈ ਗਈ। ਹੁਣ ਪਤਾ ਨਹੀਂ ਪਲੰਗ ਪਕਿਸਤਾਨ ਦੇ ਕਹਿੜੇ ਪਾਸੇ ਰੱਖਿਆ ਹੋਇਆ ਹੈ ਅਤੇ ਕਿਸ ਹਾਲਤ ਵਿੱਚ ਹੈ।

## ਸੋਢੀ ਕੌਲ ਰਾਏ ਦੀ ਬੇਨਤੀ

ਨਬੀ ਖਾਂ ਗਨੀ ਖਾਂ ਦੋਹਾਂ ਭਰਾਵਾਂ ਨੂੰ ਭਿੱਜੀਆਂ ਅੱਖਾਂ ਨਾਲ ਵਿਦਾ ਕਰਕੇ ਸੋਢੀ ਕੌਲ ਰਾਇ ਨੇ ਬੇਨਤੀ ਕੀਤੀ ਸੱਚੇ ਪਾਤਸ਼ਾਹ ਗੁਰੂ ਜੀ ਹੁਣ ਕਿਧਰ ਦੀ ਤਿਆਰੀ ਹੈ। ਗੁਰੂ ਜੀ ਕਿਹਾ ਅਸੀਂ ਦੱਖਣ ਨੰਦੇੜ ਵੱਲ ਚੱਲੇ ਹਾਂ। ਸੋਢੀ ਜੀ ਕਿਹਾ



Sri Satguru Jagjit Singh Ji Elibrary NamdhariElibrary@gmail.com

ਮਹਾਰਾਜ ਉੱਧਰ ਨਾਂ ਜਾਓ ਉੱਥੇ ਇੱਕ ਮਾਧੋ ਦਾਸ ਨਾਮ ਦਾ ਬੰਦਾ ਰਹਿੰਦਾ ਹੈ। ਕਰਾਮਾਤੀ ਤੇ ਜਾਦੂ ਕਰਨ ਵਿੱਚ ਬੜਾ ਹੁਸ਼ਿਆਰ ਹੈ। ਮਹਾਰਾਜ ਗੁਰੂ ਜੀ ਉਸ ਪਾਸ ਇੱਕ ਜਾਦੂ ਵਾਲਾ ਮੰਜਾ ਹੈ। ਉਸ ਉੱਪਰ ਬਠਾਲ ਕੇ ਉਸ ਨੇ ਕਈ ਬੀਰ ਵੱਸ ਕੀਤੇ ਹੋਏ ਹਨ। ਉਨ੍ਹਾਂ ਪਾਸੋਂ ਮੰਜਾ ਮੂੱਦਾ ਕਰਵਾ ਕੇ ਬੰਦਿਆਂ ਨੂੰ ਭੁੰਜੇ ਸੁੱਟ ਕੇ ਆਏ ਗਏ ਦੀ ਹਾਸੀ ਤੇ ਬਦਨਾਮੀ ਕਰਦਾ ਹੈ। ਬੜਾ ਬਲਵਾਨ ਹੈ ਸ਼ਕਤੀ ਵਿੱਚ। ਗੁਰੂ ਗੋਬਿੰਦ ਸਿੰਘ ਜੀ ਕਿਹਾ ਓ ਭੋਲਿਆ ਸਾਧਾ ਸੋਢੀ ਜੀ ਸਾਡੇ ਪਾਸ ਗੁਰੂ ਨਾਨਕ ਦੇਵ ਜੀ ਦਾ ਗੁਰ ਮੰਤਰ ਹੈ। ਸਭ ਮੰਤ੍ਰਾਂ ਤੋਂ ਉੱਪਰ ਮੰਤਰ ਹੈ। ਇੱਹੋ ਜਿਹੇ ਬੰਦਿਆਂ ਦੀ ਸਾਨੂੰ ਲੋੜ ਹੈ। ਇਸੇ ਕਰਕੇ ਅਸੀਂ ਨੰਦੇੜ ਜਾ ਰਹੇ ਹਾਂ। ਸੋਢੀ ਕੌਲ ਰਾਇ ਨੇ ਫਿਰ ਬੇਨਤੀ ਕੀਤੀ। ਪਾਤਸ਼ਾਹ ਗੁਰੂ ਜੀ ਇਹ ਆਪਜੀ ਨੂੰ ਤੁਰਕੀ ਬਾਣਾ ਚੰਗਾ ਨਹੀਂ ਲੱਗਦਾ। ਸੋਭਦਾ ਨਹੀਂ ਹੈ। ਸੋਢੀ ਜੀ ਨੇ ਚਿੱਟੇ ਰੰਗ ਦੇ ਕੱਪੜੇ ਗੁਰੂ ਜੀ ਤੇ ਤਿੰਨਾਂ ਸਿੰਘਾਂ ਦੇ ਵਾਸਤੇ ਬਣਾ ਕੇ ਆ ਭੇਟਾ ਕੀਤੇ। ਸੋਢੀ ਜੀ ਦੇ ਬਾਰ ਬਾਰ ਬੇਨਤੀ ਕਰਨ ਤੇ ਇਸ਼ਨਾਨ ਕਰਕੇ ਚਿੱਟੇ ਬਸਤਰ ਧਾਰਨ ਕੀਤੇ। ਸੁਰਮਾਈ ਬਸਤਰ ਉਤਾਰ ਕੇ ਅੰਗੀਠਾ ਜਲਾ ਕੇ ਲੀਰ ਲੀਰ ਕਰਕੇ ਫਾੜ ਕੇ ਸਾਰੇ ਕੱਪੜੇ ਅੰਗੀਠ ਵਿੱਚ ਜਲਾ ਦਿੱਤੇ। ਇੱਥੇ ਹੀ ਢਿਲਮੀ ਇਹ ਤੁਕ ਉਲਟਾਈ ਜਿਹਾ ਕਿ "ਨੀਲ ਬਸਤਰ ਲੈ ਕੱਪੜੇ ਪਹਿਰੇ ਤੁਰਕ ਪਠਾਣੀ ਅਮਲ ਕੀਆ" ਦੀ ਜਗ੍ਹਾ ਕਿਹਾ। "ਨੀਲ ਬਸਤਰ ਲੈ ਕੱਪੜੇ ਫਾੜੇ ਤੁਰਕ ਪਠਾਣੀ ਅਮਲ ਗਵਾਇਆ" ਸੋਢੀ ਕੌਲੋਂ ਰਾਇ ਇਹ ਤੁੱਕ ਸੁਣ ਕੇ ਬੜਾ ਖੁਸ਼ ਹੋਇਆ ਅਤੇ ਹੈਰਾਨ ਵੀ ਹੱਥ ਜੋੜ ਬੇਣਤੀ ਕੀਤੀ। ਮਹਾਰਾਜ ਜੀ ਇਸੇ ਤਰ੍ਹਾਂ ਰਾਮ ਰਾਏ ਜੀ ਨੇ ਦਿੱਲੀ ਵਿੱਚ ਉਲਟਾਈ ਸੀ। ਮਿੱਟੀ ਮੁਸਲਮਾਨ ਦੀ ਥਾਂ ਮਿੱਟੀ ਬੇਈਮਾਨ ਦੀ ਕਹਿਕੇ ਤੁੱਕ ਉਲਟਾਈ ਸੀ। ਸਤਵੇਂ ਗੁਰੂ ਹਰਿ ਰਾਏ ਜੀ ਨੇ ਗੱਦੀ ਨਹੀਂ ਸੀ ਦਿੱਤੀ ਅਤੇ ਸਾਰੀ ਉਮਰ ਮੂੰਹ ਨਹੀਂ ਸੀ ਲਾਇਆ। ਆਪ ਤੁਸੀਂ ਕੀ ਕਰੋਗੇ। ਸੁਣ ਸੋਢੀ ਕੌਲ ਰਾਏ ਅਸੀਂ ਇਸ ਤੁੱਕ ਉਲਟਾਉਣ ਦੀ ਖਾਤਰ ਪਹਿਲਾਂ ਹੀ ਸਤਿ ਅੱਠ ਸੀਸ ਦੇ ਚੁੱਕੇ ਹਾਂ। ਫਿਰ ਏ ਤੁੱਕ ਉਲਟਾਈ ਹੈ। ਗੁਰੂ ਅਰਜਨ ਦੇਵ ਜੀ, ਗੁਰੂ ਹਰਿ ਕ੍ਰਿਸ਼ਨ ਜੀ, ਗੁਰੂ ਪਿਤਾ ਤੇਗ ਬਹਾਦੁਰ ਜੀ, ਚਾਰੇ ਸਹਿਬਜ਼ਾਦੇ। ਸਾਡੀ ਜਾਨ ਤੋਂ ਪਿਆਰੀ ਮਾਤਾ ਜੀ। ਇਸ ਪੰਥ ਤੋਂ ਵਾਰ ਕੇ ਅਸੀਂ ਆਪਣੇ ਪਾਸ ਕੁਝ ਵੀ ਨਹੀਂ ਰੱਖਿਆ। ਇਸ ਤਰਾਂ ਦੇ ਬਚਨ ਸੁਣਕੇ ਸੋਢੀ ਵਿਰਾਗੀ ਹੋ ਗਿਆ। ਰੋਂਦਾ ਝਲਿਆ ਨਾ ਜਾਵੇ। ਗੁਰੂ ਜੀ ਨੇ ਸੋਢੀ ਨੂੰ ਧੀਰਜ ਦਿੱਤੀ ਅਤੇ ਭਾਣਾ ਮੰਨਣ ਦਾ ਹੁਕਮ ਕੀਤਾ। ਗੁਰੂ ਜੀ ਹੁਣ ਢਿਲਮਾਂ ਤੋਂ ਰਾਇ ਕੋਟ ਰਾਇ ਕਾਲੇ ਦੇ ਖੂਹ ਵੱਲ ਤੁਰ ਪਏ ਤਿੰਨਾਂ ਸਿੰਘਾਂ ਨਾਲ।

## ਗੁਰੂ ਗੋਬਿੰਦ ਸਿੰਘ ਜੀ ਰਾਏ ਕਾਲੇ ਦੇ ਖੂਹ ਤੇ

ਢਿਲਮਾਂ ਤੋਂ ਸੋਢੀ ਕੌਲ ਰਾਏ ਨੂੰ ਵੈਰਾਗੀ ਦਸ਼ਾ ਵਿੱਚ ਛੱਡ ਕੇ ਤਿੰਨਾਂ ਸਿੰਘਾਂ ਨਾਲ ਗੁਰੂ ਜੀ ਫਿਰਦੇ ਫਰਾਂਦੇ ਰਾਏ ਕੋਟ ਗਏ। ਕਾਲੇ ਦੇ ਖੂਹ ਪਰ ਆ ਗਏ। ਰਾਏ ਕਾਲਾ ਗੁਰੂ ਜੀ ਦਾ ਸੇਵਕ ਸੀ। ਗੁਰੂ ਜੀ ਨੂੰ ਵੇਖ ਕੇ ਹੱਥ ਜੋੜ ਚਰਨੀਂ ਆ ਡਿੱਗਾ। ਗੁਰੂ ਜੀ ਦੇ ਰੋ ਰੋ ਚਰਨ ਧੋਣ ਲੱਗਾ। ਗੁਰੂ ਜੀ ਨੇ ਥਾਪੀ ਦਿੱਤੀ ਕਿਹਾ ਉੱਠ ਭਾਈ



Sri Satguru Jagjit Singh Ji Elibrary NamdhariElibrary@gmail.com

ਕਾਲੇ ਉਠ। ਭਾਈ ਕਾਲੇ ਨੇ ਮੰਜੇ ਉੱਪਰ ਚਾਦਰ ਵਛਾ ਕੇ ਬੈਠਣ ਦੀ ਬੇਨਤੀ ਕੀਤੀ। ਸਿੰਘਾਂ ਵਾਸਤੇ ਥੱਲੇ ਕਪੜਾ ਵਛਾ ਕੇ ਬਠਾਏ। ਇਸ ਪਾਸੇ ਤੁਰਕੀ ਫੌਜ ਦਾ ਕੋਈ ਡਰ ਨਹੀਂ ਸੀ। ਰਾਇ ਕਾਲੇ ਨੇ ਇੱਕ ਹਿੰਦੂ ਭਾਈ ਨੂੰ ਬੇਨਤੀ ਕਰਕੇ ਗਊਆਂ ਦਾ ਦੁੱਧ ਚੁਆ ਕੇ ਗਰਮ ਕਰਵਾ ਕੇ ਗੁਰੂ ਜੀ ਨੂੰ ਛੱਕਾਇਆ। ਸਿੰਘਾਂ ਵੀ ਛਕਿਆ। ਰਾਏ ਕਾਲੇ ਹੱਥ ਜੋੜ ਬੇਨਤੀ ਕੀਤੀ ਮਹਾਰਾਜ ਗੁਰੂ ਜੀ ਸੀਸ ਪਰ ਕਲਗੀ ਨਹੀਂ ਹੈ ਹੱਥ ਪਰ ਬਾਜ ਨਹੀਂ ਹੈ ਘੋੜਾ ਵੀ ਨਹੀਂ। ਇਸ ਦਾ ਕੀ ਕਾਰਨ ਹੈ। ਕੀ ਕੌਤਕ ਹੈ? ਗੁਰੂ ਜੀ ਨੇ ਅਨੰਦਪੁਰ ਤੋਂ ਚਮਕੌਰ ਤੇ ਅੱਜ ਤੱਕ ਦਾ ਸਾਰਾ ਹਾਲ ਦੱਸਿਆ। ਰਾਏ ਕਾਲੇ ਸੁਣ ਕੇ ਗੁਰੂ ਜੀ ਦੇ ਚਰਨਾਂ ਉੱਪਰ ਸਿਰ ਰੱਖਕੇ ਰੋਣ ਲੱਗਾ। ਗੁਰੂ ਜੀ ਨੇ ਥਾਪੀ ਦਿੱਤੀ। ਭਾਣਾ ਮੰਨਣ ਲਈ ਆਖਿਆ। ਜਿਵੇਂ ਲਿਖਿਆ ਹੈ ਉਸੇ ਤਰ੍ਹਾਂ ਹੀ ਹੋ ਰਿਹਾ ਹੈ ਅੱਗੇ ਵੀ ਹੁੰਦਾ ਰਹੇਗਾ। ਚਿੰਤਾ ਨਹੀਂ ਕਰਨੀ ਚਾਹੀਦੀ। ਗੱਲਾਂ ਕਰਦਿਆਂ ਕਰਦਿਆਂ ਭਾਈ ਕਾਲੇ ਨੂੰ ਆਖਿਆ ਰਾਏ ਕਾਲੇ ਸਾਨੂੰ ਪਤਾ ਲੱਗਾ ਕਿ ਛੋਟੇ ਸਾਹਿਬਜ਼ਾਦੇ ਦੋਵੇਂ ਅਤੇ ਮਾਤਾ ਜੀ ਨੂੰ ਵੀ ਸਰਹੰਦ ਵਿੱਚ ਪਕੜ ਕੇ ਲੈ ਗਏ ਹਨ ਪਤਾ ਕਰੋ। ਕਿਸ ਤਰ੍ਹਾਂ ਹੈ ਉਨ੍ਹਾਂ ਨਾਲ ਕੀ ਬਾਪਰ ਰਹੀ ਹੈ। ਇਹ ਦੁੱਖ ਭਰੀ ਗੱਲ ਸੁਣ ਕੇ ਰਾਏ ਕਾਲਾ ਰੋ ਪਿਆ। ਉੱਚੀ ਉੱਚੀ ਧਾਈ ਮਾਰਨ ਲੱਗਾ। ਆਖਿਆ ਗੁਰੂ ਜੀ ਚਾਰੇ ਸਾਹਿਬਜਾਦੇ ਕਿੱਥੇ ਹਨ? ਕਿੱਥੇ ਛੱਡ ਆਏ ਹੋ ਮੇਰੀ ਜਗਤ ਮਾਤਾ ਕਿੱਥੇ ਹੈ ਦੱਸੋ। ਭਾਈ ਰਾਏ ਕਾਲੇ ਇਹੋ ਤਾਂ ਅਸੀਂ ਕਹਿ ਰਹੇ ਹਾਂ ਕਿ ਸਰਹੰਦ ਕੋਈ ਬੰਦਾ ਭੇਜੋ ਪਤਾ ਲਿਆਵੇ। ਮਾਤਾ ਜੀ ਤੇ ਛੋਟੇ ਸਾਹਿਬਜ਼ਾਦੇ ਕਿਸ ਤਰ੍ਹਾਂ ਹਨ। ਛੇਤੀ ਕੋਈ ਬੰਦਾ ਭੇਜੋ। ਖਬਰ ਲਿਆ ਆਵੇ। ਰਾਏ ਕਾਲੇ ਨੇ ਅੱਖਾਂ ਪੂੰਝੀਆਂ ਆਪਣੇ ਨੌਕਰ ਮਾਹੀ ਕੋਲ ਸੱਦ ਕੇ ਛੇਤੀ ਸਰਹੰਦ ਜਾਣ ਵਾਸਤੇ ਸਾਹਿਬਜ਼ਾਦੇ ਤੇ ਮਾਤਾ ਜੀ ਦਾ ਪਤਾ ਲਿਆਓਣ ਵਾਸਤੇ ਕਿਹਾ।

**(ਕਵਿਤਾ ਰਾਹੀ )**

**ਰਾਏ ਕਾਲੇ ਨੇ ਮਾਹੀ ਨੂੰ ਸਰਹੰਦ ਭੇਜਣਾ**

ਮਾਹੀ ਗਲ ਸੁਣ ਮੇਰੀ ਪਤਾ ਲਿਆ ਜਾਕੇ।
ਮੇਰੇ ਗੁਰੂ ਦੇ ਮਾਤਾ ਤੇ ਪੁੱਤਰਾਂ ਦਾ॥
ਲਾਈ ਡੇਰ ਨਾ, ਤੂੰ ਮੁੜ ਆਈਂ ਛੇਤੀ।
ਦੱਸੀਂ ਹਾਲ ਆਕੇ ਛੋਟੇ ਗੁਰੂ ਪੁੱਤਰਾਂ ਦਾ॥
ਸੁਣੀ ਗੱਲ ਮੈਂ ਗੰਗੂ ਦੇ ਨਾਲ ਗਏ।
ਦਿਲ ਕਰੀ ਠੰਡਾ ਆ ਸਾਡੇ ਫਿਕਰਾਂ ਦਾ॥
ਫਿਰ ਪਤਾ ਲੱਗਾ ਸੂਬੇ ਪਕੜ ਲੀਤੇ।
ਕੰਮ ਕਰੀਂ ਛੇਤੀ ਏ ਮੇਰੇ ਮਿੱਤਰਾਂ ਦਾ॥

ਏਨੀ ਗੱਲ ਸੁਣ ਕੇ ਮਾਹੀ ਤੁਰ ਗਿਆ ਸੀ।
ਵਾਹੋ ਦਾਹੀ ਸਰਹੰਦ ਵਿੱਚ ਆਇਆ ਏ॥



Sri Satguru Jagjit Singh Ji Elibrary NamdhariElibrary@gmail.com

ਖਬਰ ਲੈਣ ਖਾਤਰ ਸਾਹਿਬਜ਼ਾਦਿਆਂ ਦੀ।
ਕਰਦਾ ਫਿਕਰ ਤੇ ਤੁਰਿਆ ਜਾਂਵਦਾ ਏ॥
ਮੁੜ ਆਵਾਗਾਂ ਕਰਕੇ ਪਤਾ ਛੇਤੀ।
ਡਿੱਗਦਾ ਢੈਂਦਾ ਸਰਹੰਦ ਵਿੱਚ ਆਇਆ ਏ॥
ਕੰਨੀ ਸੂਹ ਪਈ ਚੀਕਾਂ ਨਿਕਲ ਗਈਆਂ।
ਬੜਾ ਰੋਂਵਦਾ ਬੋਹ ਘਬਰਾਂਵਦਾ ਏ॥

ਰਾਏ ਕਾਲੇ ਤੇ ਗੁਰੂ ਨੇ ਭੇਜਿਆ ਸੀ।
ਸਾਹਿਬਜ਼ਾਦਿਆਂ ਦਾ ਪਤਾ ਲੈਣ ਖਾਤਰ॥

ਸਾਰਾ ਪੁੱਛ ਟਿਕਾਣਾ ਸੀ ਗਿਆ ਉੱਥੇ।
ਸੱਚੇ ਦਿਲੋਂ ਗੁਰੂ ਸੇਵ ਕਮਾਉਣ ਖਾਤਰ॥

ਦੁਨੀਆਂ ਰੋਂਵਦੀ ਕਹਿਰ ਏ ਵੇਖਕੇ ਤੇ।
ਮਾਹੀ ਆਇਆ ਸੀ ਪਤਾ ਇਹੋ ਲੈਣ ਖਾਤਰ॥
ਭਾਣਾ ਵਰਤਿਆ "ਚਾਨਾ" ਸਰਹੰਦ ਅੰਦਰ।
ਖੱਡਾ ਪੁੱਟਿਆਂ ਸੂਬੇ ਖਡੇ ਪੈਣ ਖਾਤਰ॥
ਇਹ ਗੱਲ ਸੁਣਕੇ ਮਾਹੀ ਦਾ ਦਿਲ ਰੋਇਆ।
ਮੇਰੇ ਗੁਰੂ ਦੇ ਪੁੱਤਰ ਏਨੀ ਮਾਰ ਦਿੱਤੇ॥
ਉਥੇ ਠਹਿਰ ਨ ਸਕਿਆ ਦੋ ਘੜੀਆਂ।
ਇਸ ਗੱਲ ਦਿਲ ਭਾਂਬੜ ਮਚਾ ਦਿੱਤੈ॥
ਉਠ ਦੌੜਿਆ ਪਿਛਾਂ ਨੂੰ ਪਰਤ ਆਇਆ।
ਸਾਰੇ ਹੌਂਸਲੇ ਦਿਲੋਂ ਵਿਸਾਰ ਦਿੱਤੇ॥
"ਚਾਨਾ" ਆਇਆ ਜੋ ਵੇਖ ਸੁਣ ਹਾਲ ਸਾਰਾ।
ਗੁਰੂ ਪਾਸ ਆ ਸਾਰੇ ਇ ਸੁਣਾ ਦਿੱਤੈ॥

**ਮਾਹੀ ਨੇ ਰੋ ਰੋ ਕੇ ਹਾਲ ਦਸਣਾ**

ਸ੍ਰੀ ਦਸਮੇਸ ਤੇ ਪੁੱਜਿਆ ਰਾਏ ਕਾਲਾ।
ਬੈਠੇ ਮਾਹੀ ਨੂੰ ਉੱਥੇ ਉਡੀਕ ਦੇ ਸੀ॥
ਛਾਵਾਂ ਪੈ ਗਈਆਂ ਤੇ ਮਾਹੀ ਵੀ ਪਰਤ ਆਇਆ।
ਜਿੱਥੇ ਬੈਠੇ ਗੁਰੂ ਕਲ ਸਵੇਰ ਦੇ ਸੀ॥
ਰੋਂਦਾ ਮਾਹੀ ਨਾ ਝਲਿਆ ਜਾਂਵਦਾ ਸੀ।
ਗੁਰੂ ਜੱਫੀ ਲੈ ਧੀਰ ਵਧਾਂਵਦੇ ਸੀ॥



Sri Satguru Jagjit Singh Ji Elibrary NamdhariElibrary@gmail.com

ਸਾਰੀ ਦੱਸ ਸਾਨੂੰ ਕੰਨੀ ਜੋ ਸੁਣ ਆਇਓਂ।
ਬੋਲ ਗੁਰਾਂ ਨੇ ਏਦਾਂ ਸੁਣਾਇਆ ਸੀ॥

## ਮਾਹੀ ਦਾ ਵਰਲਾਪ

ਰੋ ਰੋ ਕੇ ਭੁਬਾਂ ਮਾਹੀ ਮਾਰਦਾ ਏ।
ਅੱਖੀਂ ਵੇਖਿਆ ਗੱਲ ਸਨੌਣ ਲੱਗਾ॥
ਦੋਵਾਂ ਹੱਥਾਂ ਨਾਲ ਅੱਖੀਆਂ ਪੂੰਝ ਕੇ ਤੇ।
ਉਚੀ ਉੱਚੀ ਫਿਰ ਮਨੋ ਕਰਲੌਣ ਲੱਗਾ॥
ਪਾਸ ਗੁਰਾਂ ਦੇ ਆਕੇ ਧਾਹ ਮਾਰੀ।
ਵਿੱਚ ਅੱਖੀਓਂ ਹੰਝੂ ਵਰਸਾਉਣ ਲੱਗਾ॥
ਦਿਲ ਸੰਭਲਿਆ ਹੋਸ਼ ਵਿੱਚ ਆਈਕੇ ਤੇ।
ਮੂਖੋਂ ਬੋਲ ਕੇ ਇੰਝ ਸਨੌਣ ਲੱਗਾ॥

ਸੱਚੇ ਪਾਤਸ਼ਾਹ ਅੱਖੀਂ ਜੋ ਵੇਖਿਆ ਈ।
ਰਤੀ ਝੂਠ ਨਾ ਸੱਚ ਸੁਣਾਂਵਦਾ ਮੈਂ॥
ਜੋਰਾਵਰ ਸਿੰਘ ਫ਼ਤਹਿ ਸਿੰਘ ਕਤਲ ਕੀਤੇ।
ਮਾਤਾ ਨਾਲ ਜੋ ਬੀਤੀ ਸੁਣਾਂਵਦੀ ਮੈਂ॥
ਏ ਖਬਰ ਸੁਣ ਮਾਤਾ ਜੀ ਪਰਲੋਕ ਤੁਰ ਗਏ।
ਨਹੀਂਓ ਝੂਠ ਏ ਸੱਚੀ ਸੁਣਾਂਵਦਾ ਮੈਂ॥
ਨਾਲ ਪੋਤਿਆਂ ਦੇ ਤੁਰ ਗਈ ਮਾਤਾ।
ਤਿੰਨੇ ਗਏ ਸੁਵਰਗ ਸੁਣਾਂਵਦਾ ਮੈਂ॥

**ਗੁਰੂ ਗੋਬੰਦ ਸਿੰਘ ਜੀ**

ਨਿਗਾ ਉੱਪਰ ਕਰਕੇ ਇਦਾਂ ਬੋਲਦੇ ਨੇ।
ਜੜ੍ਹਾਂ ਜ਼ਾਲਮਾਂ ਦੀਆਂ ਗਈਆਂ ਪੁੱਟੀਆਂ ਨੇ॥
ਬੂਟਾ ਕਾਹੀ ਦਾ ਪੁੱਟਕੇ ਤੀਰ ਦੇ ਨਾਲ।
ਜੜ੍ਹਾਂ ਦੂਰ ਕਰਕੇ ਦੂਰ ਸੁੱਟੀਆਂ ਨੇ॥
ਸਿਰ ਪੈਰਾ ਵਿੱਚ ਰੋਲਨੇ ਜ਼ਾਲਮਾਂ ਦੇ।
ਜਿਨਾਂ ਲਾਲਾਂ ਦੀਆਂ ਜਾਨਾਂ ਲੁੱਟੀਆਂ ਨੇ॥
"ਚਾਨਾ" ਹੋਵੇਗਾ ਖੂਨ ਖਰਾਬਾ ਇੱਥੇ।
ਮਾਸ ਖਾਵਣਾ ਨਹੀਂ ਕਾਂਵਾਂ ਕੁੱਤਿਆਂ ਨੇ॥

**ਮਾਤਾ ਜੀਤੋ ਜੀ ਗੁਰੂ ਜੀ ਨੂੰ ਪੁੱਛਦੇ ਹਨ**

ਸੱਚੇ ਪਾਤਸ਼ਾਹ ਬੜਾ ਹੀ ਵੇਖਿਆ ਮੈਂ।
ਨਹੀਂ ਦਿਸਦੇ ਲਾਡਲੇ ਲਾਲ ਮੈਨੂੰ॥



Sri Satguru Jagjit Singh Ji Elibrary NamdhariElibrary@gmail.com

ਮੇਰੇ ਮਾਤਾ ਜੀ ਨਜ਼ਰ ਨਹੀਂ ਆਂਵਦੇ ਨੇ।
ਸਾਰੀ ਖੋਲ ਕੇ ਗੱਲ ਸੁਣਾਓ ਮੈਨੂੰ॥
ਨਾ ਅਜੀਤ ਜੁਝਾਰ ਕਿਤੇ ਦਿਸਦੇ ਨੇ।
ਜੋਰਾਵਰ ਤੇ ਫਤਹਿ ਸਿੰਘ ਵਖਾਓ ਮੈਨੂੰ॥
ਨਹੀਂ ਚੋਹਾਂ ਚੋਂ ਇੱਕ ਵੀ ਨਜ਼ਰ ਆਵੇ।
ਸੁੰਨਾ ਲੱਗਦਾ ਸਾਰਾ ਸੰਨਸਾਰ ਮੈਨੂੰ॥
ਗਏ ਕਿੱਥੇ ਨੇ ਰੱਲਕੇ ਵੀਰ ਚਾਰੇ।
ਕਦੋਂ ਆਉਣਗੇ ਸੱਚ ਸੁਣਾਓ ਮੈਨੂੰ॥
ਜਿੱਥੇ ਗਏ ਚਾਰੇ ਉੱਥੇ ਮੈਨੂੰ ਭੇਜ ਦੇਵੋ।
ਪਏ ਹੋਣ ਉਡੀਕਦੇ ਲਾਲ ਮੈਨੂੰ॥
ਬਹੁਤ ਚਿਰ ਹੋਇਆ ਮੁੱਖ ਵੇਖਿਆਂ ਨੂੰ।
ਕਦੋਂ ਮਿਲੇਗਾ ਸਾਰਾ ਪ੍ਵਾਰ ਮੈਨੂੰ॥
ਜਿੱਥੇ ਹੈਨ ਉਹ ਦੇਣ ਅਵਾਜ਼ "ਚਾਨਾ"।
ਜ਼ਿਆਦਾ ਕਰਨ ਨਾ ਹੋਰ ਪ੍ਰੇਸ਼ਾਨ ਮੈਨੂੰ॥

**ਗੁਰੂ ਜੀ ਮਾਤਾ ਜੀਤੋ ਨੂੰ ਦੱਸਦੇ ਹਨ**

ਦੋ ਖੇਡ ਗਏ ਬਾਜ਼ੀ ਚੰਮਕੋਰ ਅੰਦਰ।
ਆਖਰ ਜਿੱਤ ਕੇ ਬਾਜ਼ੀ ਓਹ ਚਲੇ ਗਏ ਨੀ॥
ਜਿਸ ਘੱਲੇ ਸੀ ਉਸ ਬੁਲਾ ਲਏ ਨੇ।
ਜਿੱਥੋਂ ਆਏ ਸੀ ਉੱਥੇ ਓਹ ਚਲੇ ਗਏ ਨੀ॥
ਜੋਰਾਵਰ ਅਜੀਤ ਸਿੰਘ ਜੋ ਤੇਰੇ।
ਤੇਗਾਂ ਮਾਰਦੇ ਮਾਰਦੇ ਜੂਝ ਗਏ ਨੀ॥
ਸ਼ਾਨ ਆਪਨੇ ਧਰਮ ਦੀ ਰੱਖਣ ਲਈ।
ਦੇਸ਼ ਆਪਣੇ ਤੋਂ ਜਾਨਾਂ ਵਾਰ ਗਏ ਨੀ॥
ਮਰੇ ਮਿੱਟੇ ਨਹੀਂ ਜੱਮਕ ਦੇ ਹੈਨ ਹੀਰੇ।
ਰੌਸ਼ਨ ਜੱਗ ਤੇ ਨਾਮ ਕਰਾ ਗਏ ਨੀ॥
ਜ਼ਿੰਦਗੀ ਤੀਕ ਨਾ ਭੁਲੇਗਾ ਦੁਨੀਆਂ ਨੂੰ।
ਬੂਟਾ ਵਿੱਚ ਚੰਮਕੌਰ ਸਰਹੰਦ ਜੋ ਲੱਗਾ ਗਏ ਨੀ॥
ਨਾ ਸੀ ਓ ਤੇਰੇ ਤੇ ਨਾ ਸੀ ਮੇਰੇ।
ਸਾਰਾ ਦਿਲ ਦਾ ਭਰਮ ਮਿਟਾ ਗਏ ਨੀ॥
ਤੇਰੇ ਸੋਹਣਿਆਂ ਲਾਲਾਂ ਦਾ ਕਾਰ ਨਾਮਾ।
"ਚਾਨਾ" ਉੱਪਰ ਸਟੇਜ ਸੁਣਾ ਗਏ ਨੀ॥



Sri Satguru Jagjit Singh Ji Elibrary NamdhariElibrary@gmail.com

## ਛੋਟੇ ਸਾਹਿਬਜ਼ਾਦੇ

ਦੋ ਜਿਤ ਗਏ ਬਾਜੀ ਸਰਹੰਦ ਅੰਦਰ।
ਸੱਚੀ ਕਰ ਕੁਰਬਾਨੀ ਵਖਾ ਗਏ ਨੀ॥
ਸਹਿਰੇ ਚੋਹਾਂ ਨੇ ਬੰਨ੍ਹ ਕੇ ਆਪ ਹੱਥੀਂ।
ਲਾੜੀ ਮੌਤ ਨੂੰ ਓਹ ਵਿਆਹ ਗਏ ਨੀ॥
ਭਾਵੇਂ ਸੀ ਛੋਟੇ ਦਿਲ ਕਰ. ਵੱਡੇ।
ਵੱਡੇ ਬਣ ਕੇ ਓਹ ਵਖਾ ਗਏ ਨੀ॥
ਭਾਗਾਂ ਵਾਲੀ ਏ ਸੁਣ ਲੈ ਕੰਨ ਲਾਕੇ।
ਤੇਰੇ ਨਾਮ ਦਾ ਡੰਕਾ ਵਜਾ ਗਏ ਨੀ॥
ਮਾਤਾ ਮੇਰੀ ਬਿਰਧ ਨਾਲ ਪੋਤਿਆਂ ਦੇ।
ਤਿੰਨੇ ਧਰਮ ਤੋਂ ਘੋਲ ਘੁਮਾਂ ਗਏ ਨੀ॥
ਜਿਸ ਮਹਿਲ ਵੱਚ ਗਏ ਨੇ ਦੋ ਚਿਣੇ।
ਉਸ ਮਹਿਲ ਨੂੰ ਸੋਹਣਾ ਬਣਾ ਗਏ ਨੀ॥
ਦੇਸ ਵਾਸਤੇ ਦਿੱਤੇ ਨੇ ਵਾਰ ਚਾਰੇ।
ਬੂਟਾ ਸਿੱਖੀ ਦਾ ਚਾਰੇ ਲਗਾ ਗਏ ਨੀ॥
ਤੇਰੇ ਚੋਹਾਂ ਚੋਂ ਕੋਈ ਨਾ ਪਰਤ ਆਵੈ।
"ਚਾਨੇ" ਹੋਣੀ ਵੀ ਸੱਚ ਸੁਣਾ ਗਏ ਨੀ॥

ਆਈਆਂ ਹੋਰ ਜ਼ੁਬਾਨ ਤੇ ਬਹੁਤ ਗੱਲਾਂ।
ਪਰ ਉਂਦਿਆਂ ਉਂਦਿਆਂ ਮੁੱਕ ਗਈਆਂ॥
ਦਿਲ ਭਰਿਆ ਮੂੰਹੋਂ ਨਹੀਂ ਬੋਲ ਹੁੰਦਾ।
ਅੱਖਾਂ ਝੁੱਕਦੀਆਂ ਝੁੱਕਦੀਆਂ ਝੁੱਕ ਗਈਆਂ॥
ਗਏ ਕਿੱਥੇ ਛੇਤੀ ਬਤਾਓ ਮੈਨੂੰ।
ਗੱਲਾਂ ਮੁਕਦਿਆਂ ਮੁਕਦਿਆਂ ਮੁੱਕ ਗਈਆਂ॥
ਦੇਸ ਧਰਮ ਤੋਂ ਦਿੱਤੇ ਨੇ ਵਾਰ "ਚਾਨਾ"।
ਰੂਹਾਂ ਛੁਪਦਿਆਂ ਛੁਪਦਿਆਂ ਛੁਪ ਗਈਆਂ॥

(ਤਕਦੀਰ ਕਵਿਤ)

ਹਰੀ ਚੰਦ ਉੱਤੇ ਜਦੋਂ ਹੋਣੀ ਨੇ ਸੀ ਵਾਰ ਕੀਤਾ।
ਨੀਚ ਘਰ ਵਿਕ ਕੇ ਵੀ ਧਰਮ ਨੂੰ ਬਚਾ ਲਿਆ॥
ਰਾਮ ਚੰਦ ਉੱਤੇ ਜਦੋਂ ਆਈ ਤਕਦੀਰ ਲੈਕੇ।
ਗਏ ਬਨਬਾਸ, ਬਚਨ ਪਿਤਾ ਦਾ ਸੀ ਪਾਲਿਆ॥



Sri Satguru Jagjit Singh Ji Elibrary NamdhariElibrary@gmail.com

ਜਦੋਂ ਤਕਦੀਰ ਨੇ ਸੀ ਪਾਂਡਵਾਂ ਤੇ ਜ਼ੋਰ ਪਾਇਆ।
ਤੇਰਾਂ ਸਾਲ ਪਾਂਡਵਾਂ ਨੂੰ ਜੰਗਲੀ ਰੁਲਾ ਦੀਅ॥।
ਦਸਵੇਂ ਗੁਰਾਂ ਤੇ ਜਦੋਂ ਹੋਣੀ ਨੇ ਸੀ ਵਾਰ ਕੀਤਾ।
ਆਕੇ ਪਾਪਣ ਹੋਣੀ ਕਿਲਾ ਹੱਥੋਂ ਸੀ ਛੁਡਾ ਲਿਆ॥
ਤੇਰੇ ਗੁਰੂ ਨਾਨਕ ਨੂੰ ਸਾਰਾ ਜੱਗ ਗੁਰੂ ਆਖੇ।
ਪੈਰੀਂ ਚਲ ਚਲ ਸਾਰੇ ਦੇਸ਼ ਕੋ ਸੁਧਾਰਿਆ॥
ਤੇਰੇ ਗੁਰੂ ਪੰਜਵੇਂ ਨੇ ਕੇਡੇ ਕੇਡੇ ਖੇਲ ਖੇਲੇ।
ਛਾਲੇ ਛਾਲੇ ਛਾਲੇ ਪਿੰਡਾਂ ਰੇਤ ਨੇ ਸੀ ਸਾੜਿਆ॥
ਤੇਰੇ ਗੁਰੂ ਨੌਵੇਂ ਨੇ ਪੁਕਾਰ ਸੁਣ ਹਿੰਦੂਆਂ ਦੀ।
ਦਿੱਲੀ ਵਿੱਚ ਜਾਕੇ ਸੀਸ ਆਪਣੇ ਕੋ ਵਾਰਿਆ॥
ਤੇਰੇ ਗੁਰੂ ਸੂਰਮੇ ਗੋਬਿੰਦ ਸਿੰਘ ਦਸਵੇਂ ਨੇ।
ਪਿਤਾ ਪੁੱਤਰ ਵਾਰੇ ਦੁਖੀ ਹਿੰਦ ਕੋ ਬਚਾ ਲਿਆ॥

## ਗੁਰੂ ਗੋਬਿੰਦ ਸਿੰਘ ਜੀ ਨੰਦੇੜ ਬੰਦੇ ਦੇ ਡੇਰੇ ਵੱਲ

ਗੁਰੂ ਗੋਬਿੰਦ ਸਿੰਘ ਜੀ ਰਾਏ ਕਾਲੇ ਨੂੰ ਵਿਰਾਗੀ ਦਸ਼ਾ ਵਿੱਚ ਛੱਡ ਕੇ ਅਸ਼ੀਰਵਾਦ ਦੇਕੇ ਅਗਾਂਹ ਨੂੰ ਦੱਖਣ ਵੱਲ ਤੁੱਰ ਪਏ। ਜਿਵੇਂ ਜਿਵੇਂ ਸਿੱਖਾਂ ਨੂੰ ਪਤਾ ਲੱਗਦਾ ਏ ਨਾਲ ਤੁਰ ਪਏ। ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਖਬਰ ਜੰਗਲ ਦੀ ਅੱਗ ਵਾਂਗ ਸਾਰੇ ਪਾਸੀਂ ਸੁਣ ਚੁੱਕੀ ਸੀ। ਹੁਣ ਗੁਰੂ ਜੀ ਦੇ ਨਾਲ ਕੁਝ ਸੰਗਤ ਹੋ ਗਈ। ਸ਼ਬਦ ਕੀਰਤਨ ਵੀ ਗੁਰੂ ਜੀ ਦੇ ਪਿਆਰੇ ਚਿਰੀ ਵਛੂਨੇ ਚਰਨਾਂ ਤੇ ਆ ਆ ਭੇਟਾਂ ਧਰਦੇ। ਪਹਿਲਾਂ ਵਰਗਾ ਰੰਗ ਬਝਣ ਲੱਗਾ। ਆਸੇ ਦੀ ਵਾਰ ਵੀ ਲੱਗਦੀ। ਇਸੇ ਤਰ੍ਹਾਂ ਸਤਿਗੁਰੂ ਜੀ ਮੰਜ਼ਲੋਂ ਮੰਜ਼ਲੀ ਪੰਜਾਬ ਦੇਸ਼ ਛੱਡ ਕੇ ਦੱਖਣ ਵੱਲ ਚਲੇ ਗਏ। ਅੰਤਰਜਾਮੀ ਸਤਿਗੁਰੂ ਜੀ ਉਜਾੜ ਵੱਲ ਚਲ ਪਏ। ਜਿੱਧਰ ਮਾਧੋ ਦਾਸ ਦੀ ਕੁਟੀਆ ਸੀ। ਸਿੰਘਾ ਪੁੱਛਿਆ ਸੱਚੇ ਪਾਤਸ਼ਾਹ ਜੀ ਆਪ ਕਿੱਧਰ ਜਾ ਰਹੇ ਹੋ। ਕੋਈ ਰਸਤਾ ਸਾਫ਼ ਦਖਾਈ ਨਹੀਂ ਦਿੱਸ ਰਿਹਾ। ਜੰਗਲ ਹੀ ਜੰਗਲ ਹੈ ਚਾਰੇ ਪਾਸੀਂ। ਗੁਰੂ ਜੀ ਕਿਹਾ ਕੁਝ ਦੂਰੀ ਤੇ ਜਾਕੇ ਅਰਾਮ ਕਰਾਂਗੇ। ਅੱਗੇ ਜਾਕੇ ਇੱਕ ਕੁਟੀਆ ਦਿੱਸੀ ਰਸਤੇ ਤੇ ਕੁੱਟੀਆ ਸੋਹਣੀ ਸਜਾ ਕੇ ਰੱਖੀ ਹੈ। ਫੁੱਲ ਲਗਾਏ ਹੋਏ ਹਨ ਇੱਕ ਪਾਸੇ ਮੰਜਾ ਪਿਆ ਵੇਖਿਆ ਜੋ ਜਾਦੂ ਵਾਲਾ ਸੀ। ਗੁਰੂ ਗੋਬਿੰਦ ਸਿੰਘ ਜੀ ਮੰਜਾ ਵੇਖ ਕੇ ਮੁਸਕਰਾਏ ਇੱਕ ਤੀਰ ਨਾਲ ਚਾਰੇ ਪਾਵਿਆਂ ਤੇ ਠੋਕਰ ਮਾਰੀ। ਇਸ ਤਰ੍ਹਾਂ ਅਵਾਜ਼ ਆਈ ਜਿਸ ਤਰ੍ਹਾ ਹਥੋੜੇ ਮਾਰੀਦੇ ਹਨ। ਮਾਧੋ ਦਾਸ ਕੁਟੀਆ ਵਿੱਚ ਨਹੀਂ ਸੀ। ਕਿਤੇ ਬ਼ਾਹਰ ਗਿਆ ਹੋਵੇਗਾ। ਜੋ ਮਾਧੋ ਦਾਸ ਨੇ ਬੀਰ ਵਸ ਕੀਤੇ ਹੋਏ ਸੀ ਵੇਖ ਕੇ ਬੜੇ ਖੁਸ਼ ਹੋਏ ਕਿ ਇਹ ਮਹਾਤਮਾ ਚੰਗਾ ਹੱਥ ਆਇਆ ਹੈ। ਕੁਝ ਚਲਾਕ ਵੀ ਦਿੱਸਦਾ ਹੈ। ਗੁਰੂ ਜੀ ਮੰਜੇ ਉੱਪਰ ਬੈਠ ਗਏ। ਸਾਰੇ ਬੀਰ ਆਪਣਾ ਜ਼ੋਰ ਅਜਮਾਉਣ ਲੱਗੇ। ਪਰ ਮੰਜਾ ਨਹੀਂ ਹਿੱਲਦਾ। ਕੀ ਗੱਲ ਏ। ਗੁਰੂ ਜੀ ਜਿਸ ਬੀਰ ਵੱਲ ਵੇਖਣ ਸਾਰੀ ਤਾਕਤ ਖਿੱਚ ਲੈਣ। ਬੀਰ ਹੱਥ ਜੋੜ ਖੜ੍ਹੇ ਹੋ ਕੁਝ ਬੋਲਦੇ ਨਹੀਂ।

Sri Satguru Jagjit Singh Ji Elibrary NamdhariElibrary@gmail.com

## ਮਾਧੋ ਦਾਸ ਕੁਟੀਆ ਕੋਲ

ਮਾਧੋ ਦਾਸ ਵੀ ਆਪਣੀ ਕੁਟੀਆ ਕੋਲ ਆਕੇ ਖੜ੍ਹਾ ਹੋ ਗਿਆ। ਕੀ ਵੇਖਦਾ ਏ ਕੋਈ ਮਹਾਤਮਾ ਪੁਰਖ ਮੰਜੇ ਉੱਪਰ ਬੈਠਾ ਹੈ। ਬੀਰਾਂ ਨੇ ਅਜੇ ਤੱਕ ਮੰਜਾਂ ਮੂਧਾ ਨਹੀਂ ਕੀਤਾ। ਪਰ ਥੋੜ੍ਹਾ ਚਿਰ ਵੇਖਕੇ ਆਪ ਗੁਸੇ ਨਾਲ ਗਿਆ। ਜੋਰ ਨਾਲ ਮੰਜੇ ਨੂੰ ਹੱਥ ਪਾਇਆ। ਮੂਧਾ ਹੋ ਕੇ ਪਰੇ ਡਿੱਗ ਪਿਆ। ਫਿਰ ਉੱਠ ਕੇ ਮੰਜਾ ਉਲਟਾਉਣ ਲੱਗਾ ਪਰ ਮੂਧਾ ਹੋ ਕੇ ਪਰੇ ਡਿੱਗ ਪਿਆ। ਸ਼ਰਮਿੰਦਾ ਹੋ ਕੇ ਉੱਠਿਆ ਤਾਕਤ ਬਲ ਸਰੀਰ ਵਿੱਚ ਨਹੀਂ ਹੈ। ਉੱਠ ਕੇ ਹੱਥ ਜੋੜ ਕੇ ਬੇਨਤੀ ਕੀਤੀ ਮਹਾਰਾਜ ਮਹਾਤਮਾ ਜੀ ਆਪ ਕੌਣ ਹੋ? ਕਿੱਥੋਂ ਆਏ ਹੋ? ਇੱਥੇ ਕੁਟੀਆ ਵਿੱਚ ਕੀ ਕੰਮ ਅਤੇ ਕੀ ਕਰਨ ਆਏ ਹੋ? ਮਹਾਰਾਜ ਮੈਂ ਬੜਾ ਹੈਰਾਨ ਹਾਂ ਕਿ ਅੱਜ ਮੰਜਾ ਕਿਉਂ ਨਹੀਂ ਮੂਧਾ ਕਰ ਸਕਿਆ। ਗੁਰੂ ਜੀ ਕਿਹਾ ਸੁਣੋ ਮਾਧੋ ਦਾਸ ਜੀ। ਮਾਧੋ ਦਾਸ ਬੋਲਿਆ ਮਹਾਰਾਜ ਆਪ ਮੇਰਾ ਨਾਮ ਕਿਸ ਤਰ੍ਹਾਂ ਜਾਣਦੇ ਹੋ? ਗੁਰੂ ਜੀ ਕਿਹਾ ਮਾਧੋ ਦਾਸ, ਆਪਣਾ ਛੇਵੇਂ ਜਾਮੇ ਵਿੱਚ ਗੁਰੂ ਹਰਗੋਬਿੰਦ ਜੀ ਦੇ ਸਮੇਂ ਦਾ ਇਕਰਾਰ ਹੈ। ਆਪ ਬੜੇ ਜੋਧੇ ਸੂਰਮੇ ਸੀ। ਆਪ ਨੇ ਕਿਹਾ ਸੀ ਮਹਾਰਾਜ ਗੁਰੂ ਜੀ ਦਾਸ ਨੂੰ ਵੀ ਕੋਈ ਸੇਵਾ ਬਖਸ਼ੋ। ਗੁਰੂ ਹਰਗੋਬਿੰਦ ਜੀ ਬਚਨ ਕੀਤਾ ਸੀ ਭਾਈ ਅਸੀਂ ਤੇਰੇ ਕੋਲੋਂ ਦਸਵੈਂ ਜਾਮੇ ਵਿੱਚ ਆਕੇ ਸੇਵਾ ਲਵਾਂਗੇ। ਸਾਡਾ ਨਾਮ ਗੋਬਿੰਦ ਸਿੰਘ ਹਵੇਗਾ। ਮਾਧੋ ਦਾਸ ਦੇ ਸਿਰ ਹੱਥ ਰੱਖਕੇ ਪਿਛਲੇ ਜਨਮ ਦੀ ਸੋਝੀ ਕਰਵਾ ਦਿੱਤੀ। ਮਾਧੋ ਦਾਸ ਗੁਰੂ ਜੀ ਦੇ ਚਰਨੀਂ ਡਿੱਗਾ। ਭੁੱਲ ਬਖਸ਼ਵਾਈ। ਖਿਮਾ ਮੰਗੀ ਬੇਨਤੀ ਕੀਤੀ। ਗੁਰੂ ਜੀ ਦਾਸ ਹੁਣ ਕੀ ਸੇਵਾ ਕਰ ਸਕਦਾ ਹੈ? ਹੁਕਮ ਕਰੋ! ਹੁਣ ਕੁਟੀਆ ਵਿੱਚ ਲੰਗਰ ਬਣਾਇਆ ਗਿਆ। ਸੱਭਨੇ ਛਕਿਆ। ਦੁੱਧ ਦੇ ਗਫੇ ਲਵਾਏ ਗਏ। ਗੁਰੂ ਜੀ ਨੇ ਵੀ ਦੁੱਧ ਛਕਿਆ। ਗੁਰੂ ਜੀ ਉਸੇ ਪਲੰਗ ਪਰ ਅਰਾਮ ਕੀਤਾ।

## ਗੁਰੂ ਗੋਬਿੰਦ ਸਿੰਘ ਜੀ ਨੰਦੇੜ ਬੰਦੇ ਦੇ ਡੇਰੇ

### (ਕਵਿਤਾ ਰਾਹੀ)

ਵਿੱਚ ਦੱਖਣ ਨੰਦੇੜ ਦੇ ਗਾਵੀ ਕੰਡੇ।
ਇੱਕ ਵਸੇ ਬੰਦਾ ਉਚੀ ਸ਼ਾਨ ਵਾਲਾ॥
ਇਹ ਲੁੱਟਦਾ ਆਉਂਦਿਆਂ ਜਾਂਦਿਆਂ ਨੂੰ।
ਨਾਲ ਜ਼ੋਰ ਦੇ ਈਨ ਮੰਨਾਉਣ ਵਾਲਾ।
ਡਰੇ ਕਿਤੋਂ ਨਾ ਮਾਰਦਾ ਰੋਜ਼ ਧਾੜੇ।
ਆਪਨੇ ਆਪ ਨੂੰ ਵੱਡਾ ਕਾਹੌਣ ਵਾਲਾ॥
ਕਈ ਖ਼ੂਨ ਖਰਾਬੇ ਸੀ ਇਸ ਕੀਤੇ।
ਆਇਆ ਸੁਪਨਾ ਅੱਜ ਡਰੌਉਣ ਵਾਲਾ॥
ਗਿਆ ਬਾਹਰ ਸੀ ਛੇਤੀ ਘਰ ਪਰਤ ਆਇਆ।
ਮੰਜੇ ਬੈਠਾ ਵੇਖਿਆ ਤੀਰ ਕੁਮਾਨ ਵਾਲਾ॥



Sri Satguru Jagjit Singh Ji Elibrary NamdhariElibrary@gmail.com

ਚਾਰ ਪੰਜ ਬੰਦੇ ਕੋਲ ਖੜੇ ਵੇਖੇ।
ਭੈ ਕਰਨ ਲੱਗਾ ਭੈ ਵਖਾਉਣ ਵਾਲਾ॥
ਨਾਲ ਸ਼ਕਤੀ ਦੇ ਮੰਜੇ ਨੂੰ ਕਰੇ ਮੂਧਾ।
ਮੂਧਾ ਡਿਗਿਆ ਮੰਜੇ ਉਲਟਾਉਣ ਵਾਲਾ॥
ਹੱਥ ਜੋੜਕੇ ਬੋਲਿਆ ਫੇਰ "ਚਾਨਾ"।
ਆਇਆ ਕੋਈ ਭੁਲਿਆ ਨੂੰ ਰਾਹੇ ਪਾਉਣ ਵਾਲਾ॥

## ਗੁਰੂ ਗੋਬਿੰਦ ਸਿੰਘ ਜੀ ਮਾਧੋ ਨੂੰ ਪੁੱਛਦੇ ਹਨ

ਅੱਗੋਂ ਗੁਰੂ ਦਸਮੇਸ ਨੇ ਪੁੱਛਿਆ ਈ।
ਕੀ ਨਾਮ ਗਰਾਮ, ਕਰੇ ਕੀ ਕੰਮ ਸਾਧਾ॥
ਕੀ ਕੰਮ ਕਰਦਾ ਸੁਭਾ ਸ਼ਾਮ ਇੱਥੇ।
ਪਾਈ ਕੁਟੀਆ ਕਿਉਂ ਜੰਗਲ ਵਿੱਚ ਆ ਸਾਧਾ॥
ਵਿੱਚ ਸ਼ਹਿਰ ਦੇ ਕਿਉਂ ਨਹੀਂ ਵਾਸ ਕੀਤਾ।
ਚੰਗਾ ਲਗਾ ਈ ਕਿਉਂ ਬੀਆਂ ਬਾਨ ਸਾਧਾ॥
ਡੁੱਲੇ ਬੇਰਾਂ ਦਾ ਕੁਛ ਨਾ ਵਿਗੜਿਆ ਈ।
ਚੁੱਕ ਇਨ੍ਹਾਂ ਨੂੰ ਝੋਲੀ ਵਿੱਚ ਪਾ ਸਾਧਾ॥
ਤੇਰਾ ਕਰਨ ਹਾ ਅਸੀਂ ਸੁਧਾਰ ਆਏ।
ਛੁਰੀ ਸੁੱਟ ਦੇ ਪਕੜ ਕਿਰਪਾਨ ਸਾਧਾ॥
ਸਾਬਿਜ਼ਾਦੇ ਵਜੀਦੇ ਨੇ ਕਤਲ ਕੀਤੇ।
ਫੇਰਾ ਵੱਲ ਪੰਜਾਬ ਦੇ ਪਾ ਸਾਧਾ॥
ਉਸ ਜਗ੍ਹਾ ਨੂੰ ਵੇਖ ਲੈ ਜਾ ਕੇ ਵੇ।
ਜਿੱਥੇ ਹੋਏ ਨੇ ਪੁੱਤਰ ਕੁਰਬਾਨ ਸਾਧਾ॥
ਉਸ ਕੰਦ੍ਹ ਨੂੰ ਲਾਨਤਾਂ ਪਾ ਜਾ ਕੇ।
ਜਿਸ ਕੰਦ ਵਿੱਚ ਦਿੱਤੇ ਚਣਾ ਸਾਧਾ॥
ਕਿਉਂ ਨਾ ਢਿੱਠ ਗਈ ਵੇਖ ਮਸੂਮ ਬੱਚੇ।
ਜਾਕੇ ਉਸ ਨੂੰ ਕਰ ਬਰਬਾਦ ਸਾਧਾ॥
ਤੇਰਾ ਵਸਣਾ ਇੱਥੇ ਨਾ ਠੀਕ ਲੱਗੇ।
ਇਸ ਗੱਲ ਤੇ ਕਰੀਂ ਇਤਬਾਰ ਸਾਧਾ॥
ਹੀਰਾ ਜਨਮ ਤੂੰ ਐਵੇਂ ਗਵਾ ਨਹੀਂ।
ਬੇੜਾ ਡੁੱਬਦਾ ਈ ਬੰਨੇ ਲਾ ਸਾਧਾ॥
ਲੈਜਾ ਨਾਲ ਜੋ ਬੀਰ ਤੂੰ ਵੱਸ ਕੀਤੇ।
ਨਾਲ ਅਸਾਂ ਦੀ ਲੈਜ ਅਸੀਸ ਸਾਧਾ॥



Sri Satguru Jagjit Singh Ji Elibrary NamdhariElibrary@gmail.com

ਆ ਲੇ ਥਾਪੜਾ ਤੀਰ ਕੁਮਾਨ "ਚਾਨਾ"।
ਲਾਈਂ ਡੇਰ ਨਾ ਹੋ ਜਾ ਤਿਆਰ ਸਾਧਾ॥

## ਗੁਰੂ ਜੀ ਦਾ ਮਾਧੋ ਦਾਸ ਨੂੰ ਪੁੱਛਣਾ

ਗੁਰਾਂ ਪੁੱਛਿਆ ਕੀ ਹੈ ਜੋ ਨਾਮ ਤੇਰਾ।
ਸਾਰੀ ਖੋਲਕੇ ਗੱਲ ਸੁਣਾ ਸਾਨੂੰ॥
ਕੀ ਜਾਤ ਤੇ ਧਰਮ ਹੈ ਕੀ ਤ਼ੇਰਾ
ਬੋਲੀਂ ਝੂਠ ਨਾ ਸੱਚ ਬਤਲਾਈਂ ਸਾਨੂੰ॥
ਅਸੀਂ ਚੱਲ ਕੇ ਆਏ ਹਾਂ ਪਾਸ ਤੇਰੇ।
ਮੋਹ ਲਿਆ ਈ ਤੇਰੇ ਪਿਆਰ ਸਾਨੂੰ॥
ਦੇਸ਼ ਵਾਸਤੇ ਹੋਜਾ ਤਿਆਰ "ਚਾਨਾ"।
ਇਹ ਕੁਟੀਆ ਦੇਹ ਸੰਭਾਲ ਸਾਨੂੰ॥

## ਮਾਧੋ ਦਾਸ ਦਾ ਨਾਮ ਦੱਸਣਾ

ਪਹਿਲਾਂ ਲਛਮਣ ਦਾਸ ਹੈ ਮਾਪਿਆਂ ਦਾ।
ਦੂਜਾ ਨਾਮ ਗੁਰਬਖਸ਼ ਸਿੰਘ ਹੈ ਸਤਿਗੁਰ॥
ਮਾਧੋ ਦਾਸ ਹੁਨ ਮੈਨੂੰ ਪੁਕਾਰਦੇ ਨੇ।
ਮਾਧੋ ਦਾਸ ਤੋਂ ਬੰਦਾ ਬਣਾਓ ਸਤਿਗੁਰ॥
ਗੁਰੂ ਦਸਮੇਸ ਤੇ ਨਾਲ ਸੀ ਸਿੰਘ ਸੂਰੇ।
ਝੱਟ ਅੰਮ੍ਰਿਤ ਹੈ ਕੀਤਾ ਤਿਆਰ ਸਤਿਗੁਰ॥
ਕਰ ਇਸਨਾਨ ਤੇ ਬਸਤਰ ਹੋਰ ਪਾਏ।
ਦਿਤਾ ਮਾਧੋ ਨੂੰ ਅੰਮ੍ਰਿਤ ਛਕਾ ਸਤਿਗੁਰ॥
ਮਾਧੋ ਦਾਸ ਤੋਂ ਬੰਦਾ ਬਣਾ ਦਿੱਤਾ।
ਇਸ ਬੰਦੇ ਤੇ ਹੋਏ ਦਿਆਲ ਸਤਿਗੁਰ॥
ਬੰਦਾ ਕਿਸੇ ਦਾ ਨਹੀਂ ਹੁਣ ਆਪਦਾ ਹੈ।
ਹੁਣ ਤੇਰਾ ਹੀ ਬੰਦਾ ਸਧਾਏ ਸਤਿਗੁਰ॥

## ਪੰਜਾਬ ਜਾਂਦੇ ਬੰਦੇ ਨੂੰ ਗੁਰੂ ਜੀ ਦੇ ਤਕੀਦੀ ਹੁਕਮ

ਗੁਰੂ ਗੋਬਿੰਦ ਸਿੰਘ ਜੀ ਨੇ ਤੁਰਨ ਸਮੇਂ ਬੰਦੇ ਨੂੰ ਤਕੀਦੀ ਹੁਕਮ ਕੀਤਾ। ਬੰਦੇ ਸਾਡੀਆਂ ਏ ਗੱਲਾਂ ਹਮੇਸ਼ਾਂ ਯਾਦ ਰਖਣੀਆਂ। ਇੱਕ ਵਿਆਹ ਨਾ ਕਰਵਾਈਂ, ਦੂਸਰਾ ਆਪਣੇ ਆਪ ਨੂੰ ਵੱਡਾ ਨਾ ਜਾਨਣਾ। ਗੁਰੂ ਤੇਰੇ ਸਦਾ ਅੰਗ-ਸੰਗ ਰਹੇਗਾ। ਬੰਦੇ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨੀਂ ਮਸਤਕ ਟੇਕ ਕੇ ਥਾਪੜਾ ਲਿਆ ਅਤੇ ਅਸ਼ੀਰਵਾਦ ਪ੍ਰਾਪਤ ਕੀਤਾ। ਗੁਰੂ ਜੀ ਨੇ ਬੰਦੇ ਨੂੰ ਕੁਝ ਸਿੰਘ ਦਿੱਤੇ। ਤੀਰ ਕੁਮਾਨ ਦੇ ਕੇ ਪੰਜਾਬ ਵੱਲ ਤੋਰਿਆ। ਹੋਰ ਵੀ ਸਿੰਘ ਸੇਵਕ ਗੁਰੂ ਜੀ ਦੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦਾ ਸੁਣ ਕੇ ਬੰਦੇ ਦੇ ਨਾਲ ਤੁਰ ਪਏ। ਪੰਜਾਬ ਜਾਂਦਿਆਂ ਤੱਕ ਕਾਫੀ ਵੱਡਾ ਜੱਥਾ



Sri Satguru Jagjit Singh Ji Elibrary NamdhariElibrary@gmail.com

ਬਣ ਗਿਆ। ਪਹਿਲਾਂ ਜੋ ਨਿਸ਼ਾਨਾ ਸੀ, ਸਰਹੰਦ ਵੱਲ ਕੂਚ ਕੀਤਾ। ਸਰਹੰਦ ਨੂੰ ਢਾਹ ਢੇਰੀ ਕੀਤਾ। ਸਰਹੰਦ ਦੇ ਕਾਜੀ ਮੁਲਾਏ ਸੂਬੇ ਬਜ਼ੀਰ ਬੰਦੇ ਦੇ ਖੰਡੇ ਸਾਮ੍ਹਣੇ ਗਾਜਰਾਂ ਮੂਲੀਆਂ ਵਾਂਗ ਕੱਟ ਗਏ। ਸਦਾ ਦੀ ਨੀਂਦੇ ਸੁਲਾ ਦਿੱਤੇ ਜੋ ਅੜਿਆ ਮਾਰ ਦਿੱਤਾ। ਸਰਨ ਪਏ ਦੀ ਜਾਨ ਬਖਸ਼ੀ। ਮਲੇਰ ਕੋਟਲੇ ਵਾਲੇ ਸ਼ੇਰ ਮੁਹੰਮਦੇ ਪਰਿਵਾਰ ਦੀ ਰੱਖਿਆ ਕੀਤੀ। ਜੋ ਸ਼ੇਰ ਮੁਹੰਮੱਦ ਨੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਵੇਲੇ ਨਾਰਾ ਮਾਰਿਆ ਸੀ ਕਿ ਸੂਬੇ ਤੈਨੂੰ ਵੀ ਇਸੇ ਤਰ੍ਹਾਂ ਕਿਸੇ ਨੇ ਸ਼ਹੀਦ ਕਰਨਾ ਹੈ ਸੋ ਬੰਦੇ ਨੇ ਚੁਣ ਚੁਣ ਕੇ ਮਾਰੇ। ਇਸ ਸ਼ੇਰ ਮੁੰਹਮੱਦ ਨੂੰ ਸੂਬੇ ਨੇ ਧੱਕੇ ਮਾਰ ਕੇ ਕਚਿਹਰੀ ਵਿੱਚੋਂ ਬਾਹਰ ਕੱਢ ਦਿੱਤਾ ਸੀ। ਸਢੌਰਾ ਵੀ ਉਜਾੜਕੇ ਢਾਹ ਢੇਰੀ ਕਰ ਦਿੱਤਾ। ਜਿੱਧਰ ਵੀ ਬੰਦਾ ਮਾਰੋ ਮਾਰ ਕਰਦਾ ਫਤਹਿ ਹੀ ਫਤਹਿ ਹੁੰਦੀ। ਗੁਰੂ ਜੀ ਦਾ ਹੁਕਮ ਜੋ ਨਾਲ ਸੀ। ਪਰ ਹੁਣ ਬੰਦਾ ਵੱਡਿਆਈ ਤੇ ਬੱਲੇ ਬੱਲੇ ਸਹਾਰ ਨਾ ਸਕਿਆ। ਅਗਾਂਹ ਸਿਆਲਕੋਟ ਗੁਰਦਾਸ ਪੁਰ ਮਾਰੋ ਮਾਰ ਕਰਦਾ ਗਿਆ। ਇਸ ਪਾਸੇ ਆਕੇ ਵਿਆਹ ਵੀ ਕਰਵਾ ਲਿਆ। ਇੱਕ ਪੁੱਤਰ ਜੈ ਸਿੰਘ ਹੋਇਆ। ਪਤਾ ਲੱਗਦਾ ਹੈ ਕਿ ਦੋ ਵਿਆਹ ਕਰਵਾਏ ਸੀ। ਬੰਦਾ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਭੁੱਲ ਗਿਆ। ਹੁਣ ਬੰਦਾ ਆਪਣੇ ਆਪ ਨੂੰ ਬੰਦਾ ਬਹਾਦਰ ਬਣ ਗਿਆ ਜੋ ਗੁਰੂ ਜੀ ਨੇ ਸ਼ਕਤੀ ਬਖਸ਼ੀ ਸੀ ਸ਼ਕਤੀ ਸਾਰੀ ਖ਼ਤਮ ਕਰ ਬੈਠਾ। ਐਸ਼ੋ ਅਰਾਮ ਕਰਨ ਲੱਗਾ। ਵੱਡਾ ਬਣ ਕੇ ਸੁਖ ਭੋਗਣ ਲੱਗਾ। ਬੰਦਾ ਆਪਣੀ ਬਹਾਦਰੀ ਦੀ ਮਸਤੀ ਵਿੱਚ ਮਸਤ ਰਹਿਣ ਲੱਗਾ। ਵੱਡੀ ਛੋਟੀ ਲੜਾਈ ਕਰਦੇ ਰਹਿਣਾ ਪਰ ਪਹਿਲੇ ਵਰਗੀ ਤਾਕਤ ਤੇ ਹਿੰਮਤ ਨਾ ਰਹੀ। ਆਖੀਰ ਬੰਦੇ ਬਹਾਦਰੁ ਨੂੰ ਗੁਰਦਾਸ ਪੁਰ ਨੰਗਲ ਤੋਂ ਸ਼ਾਹੀ ਫੌਜ ਨੇ ਪਕੜ ਲਿਆ। ਪਿੰਜਰੇ ਵਿੱਚ ਬੰਦ ਕਰਕੇ ਸਣੇ ਜੈ ਸਿੰਘ ਨੂੰ ਦਿੱਲੀ ਲਿਆਇਆ ਗਿਆ। ਪੁੱਤਰ ਜੈ ਸਿੰਘ ਨੂੰ ਬੰਦੇ ਬਹਾਦਰ ਦੇ ਸਾਮ੍ਹਣੇ ਸ਼ਹੀਦ ਕੀਤਾ ਗਿਆ। ਬੰਦੇ ਬਹਾਦੁਰ ਦੀਆਂ ਦੋਵੇਂ ਅੱਖਾਂ ਕੱਢ ਕੇ ਹਾਥੀ ਦੇ ਪੈਰ ਨਾਲ ਸੰਗਲ ਬੰਨਕੇ ਘਸੀਟ ਕੇ ਬੜੀ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ। ਜੋ ਦਿੱਲੀ ਆਣਕੇ ਬੰਦੇ ਬਹਾਦਰ ਨੇ ਸ਼ਹੀਦੀ ਪਾਈ।

ਗੁਰੂ ਜੀ ਦੇ ਹੁਕਮ ਤੋਂ ਬੇਮੁੱਖ ਹੋਕੇ ਕਿਸੇ ਨੇ ਵੀ ਸੁੱਖ ਨਹੀਂ ਪਾਇਆ। ਸੋ ਬੰਦਾ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਦਿੱਤੇ ਵਰਦਾਨ ਤੇ ਹੁਕਮ ਨੂੰ ਭੁੱਲ ਗਿਆ ਜਿਸ ਤਰ੍ਹਾਂ ਬੰਦੇ ਨੇ ਸ਼ਹੀਦੀ ਪਾਈ ਹੈ ਸਭ ਨੂੰ ਪਤਾ ਇਤਿਹਾਸ ਗਵਾਹ ਹੈ।

"ਪਰਮੇਸਰ ਤੇ ਭੂਲਿਆਂ ਵਿਆਪਨਿ ਸਭੇ ਰੋਗ"
"ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ"

## ਮਾਧੋ ਦਾਸ ਬੰਦੇ ਦੀ ਕੁਟੀਆ

ਗੁਰੂ ਗੋਬਿੰਦ ਸਿੰਘ ਜੀ ਨੇ ਮਾਧੋ ਦਾਸ ਬੰਦੇ ਨੂੰ ਪੰਜਾਬ ਵੱਲ ਤੋਰ ਕੇ ਪਿੱਛੋਂ ਉਸ ਦੀ ਜੋ ਕੁਟੀਆ ਸੀ ਜੋ ਦੱਖਣ ਨੰਦੇੜ ਜੰਗਲ ਵਿੱਚ ਸੀ। ਉਹ ਜਗ੍ਹਾ ਨੂੰ ਦੂਰ ਤੱਕ ਸਾਫ਼ ਕਰਕੇ ਬਾਗ ਬਗੀਚੇ ਲਗਾ ਦਿੱਤੇ। ਆਪਣੀ ਮਰਜ਼ੀ ਮੁਤਾਬਕ ਕੁਟੀਆ ਦੀ ਜਗ੍ਹਾ ਸੁੰਦਰ ਗੁਰਦਵਾਰਾ ਬਣਾ ਦਿੱਤਾ। ਸੇਵਕ ਸਿੱਖ ਸ਼ਰਧਾਲੂ ਆ ਆ ਕੇ ਭੇਟਾ ਧਰ ਕੇ ਨਿਮਸ਼ਕਾਰ ਕਰਦੇ। ਕਾਫੀ ਰੌਣਕ ਹੋਣ ਲੱਗੀ। ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਕਰਨ ਤੇ ਦੂਰ ਤੱਕ ਜਗ੍ਹਾ ਹੋਰ ਸਾਫ ਕੀਤੀ ਗਈ। ਛੋਟੇ ਛੋਟੇ ਦਰਖਤਾਂ



Sri Satguru Jagjit Singh Ji Elibrary NamdhariElibrary@gmail.com

ਝਾੜੀਆਂ ਕੱਟ ਕੇ ਜਗ੍ਹਾ ਪੱਧਰੀ ਕੀਤੀ ਗਈ। ਲੰਗਰ ਤਿਆਰ ਕਰਨ ਵਾਸਤੇ ਲੰਗਰ ਛਕਣ ਵਾਸਤੇ ਕੁਝ ਰਹਿਣ ਵਾਸਤੇ ਮਕਾਨ ਬਣਾਏ ਗਏ। ਘੋੜਿਆਂ ਵਾਸਤੇ ਤਬੇਲਾ ਤੇ ਛੱਪਰ ਬਣੇ। ਗੁਰੂ ਜੀ ਵਾਸਤੇ ਸੁੰਦਰ ਮਕਾਨ ਬਣਾ ਕੇ ਉੱਪਰ ਚੋਬਾਰੇ ਵੀ ਪਾਏ। ਸਿੱਖ ਸੇਵਕਾਂ ਨੇ ਖੂਹੀ ਲਗਾ ਕੇ ਮੰਨ ਭਾਉਂਦੇ ਫੁੱਲ ਬੂਟੇ ਲਗਾ ਦਿੱਤੇ ਜੋ ਸੁਵਰਗ ਪੁਰੀ ਤੋਂ ਘੱਟ ਨਹੀਂ ਸੀ। ਰੋਜ਼ ਦੀਵਾਨ ਸੱਜਦੇ। ਆਸਾ ਦੀ ਵਾਰ ਲੱਗਦੀ। ਸਾਰੀ ਦਿਹਾੜੀ ਵਖਿਆਨ ਹੁੰਦੇ ਰਹਿੰਦੇ। ਇਸ ਪਾਸੇ ਦੱਖਣ ਨੰਦੇੜ ਦੀਆਂ ਸਿੱਖ ਸੰਗਤਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਸਮਾਂ ਮਿਲਿਆ। ਮੁੜ ਕਝ ਕੁਝ ਅਨੰਦਪੁਰ ਵਰਗਾਂ ਮਾਹੌਲ ਬਣ ਗਿਆ। ਘੋੜੇ ਅਤੇ ਘੋੜ ਸਵਾਰ ਕਾਫੀ ਹੋ ਗਏ। ਦੱਖਣ ਨੰਦੇੜ ਵਿੱਚ ਗੁਰੂ ਜੀ ਦਾ ਜੱਸ ਹੋਣ ਲੱਗਾ। ਧੰਨ ਗੁਰੂ ਧੰਨ ਗੁਰੂ ਗੋਬਿੰਦ ਸਿੰਘ ਹੋਣ ਲੱਗੀ। ਅੰਮ੍ਰਿਤ ਛੱਕ ਕੇ ਸਿੰਘ ਸੱਜਦੇ। ਕਾਫੀ ਵੱਡਾ ਜੱਥਾ ਬਣ ਗਿਆ। ਨੇਜਾਬਾਜ਼ੀ ਗਤਕਾ ਤੀਰ ਕਮਾਨ ਦੀ ਸਿਖਲਾਈ ਦਿੱਤੀ ਜਾਂਦੀ। ਇਸ ਤਰ੍ਹਾਂ ਦੀਆਂ ਖਬਰਾਂ ਦਿੱਲੀ ਵੀ ਆ ਪਹੁੰਚੀਆਂ ਅਤੇ ਬਹਾਦਰ ਸ਼ਾਹ ਘਬਰਾ ਗਿਆ।

## ਜਮਸ਼ੈਦ ਖਾਂ ਪਠਾਨ ਨੰਦੇੜ ਗੁਰੂ ਦੇ ਡੇਰੇ

ਇਸ ਤਰ੍ਹਾਂ ਦੀਆਂ ਖਬਰਾਂ ਨੇ ਦਿੱਲੀ ਬਾਦਸ਼ਾਹ ਬਹਾਦੁਰ ਸ਼ਾਹ ਨੂੰ ਚੋਕੰਨੇ ਕਰ ਦਿੱਤਾ ਅਤੇ ਫਿਕਰਾਂ ਵਿੱਚ ਡੋਬ ਦਿੱਤਾ ਕਿ ਅਜੇ ਤੱਕ ਗੁਰੂ ਗੋਬਿੰਦ ਸਿੰਘ ਜੀਵਤ ਹੈ। ਸਾਨੂੰ ਵੀ ਸਿੱਖਾਂ ਦਾ ਗੁਰੂ ਗੋਬਿੰਦ ਸਿੰਘ, ਸਾਹਿਬਜਾਦਿਆਂ ਦਾ ਬਦਲਾ ਲੈਣ ਖਾਤਰ ਚੰਦੂ ਮੱਲ ਵਾਂਗ ਨੱਕ ਨਕੇਲ ਪਾ ਕੇ ਲਹੌਰ ਸ਼ਹਿਰ ਵਿੱਚ ਹੱਥ ਠੂਠਾ ਫੜਾ ਕੇ ਜਿਵੇਂ ਗਲੀਆਂ ਬਜ਼ਾਰਾਂ ਵਿੱਚ ਫੇਰ ਕੇ ਮਾਰਿਆ ਸੀ। ਸਾਡੇ ਨਾਲ ਵੀ ਓ ਕਾਰਾ ਨਾ ਕਰੇ। ਸਿੱਖਾਂ ਦੇ ਗੁਰੂ ਨੇ ਹੀ ਇਸ ਬੰਦੇ ਨੂੰ ਭੇਜਿਆ ਹੈ। ਇਸ ਤਰ੍ਹਾਂ ਸੋਚ ਵਿਚਾਰ ਕੇ ਕਾਜੀ ਮੁੱਲਾਂ ਵਜੀਰਾਂ ਨਾਲ ਸਲਾਹ ਕਰਕੇ ਇੱਕ ਨੌਜਵਾਨ ਜਮਸੈਦ ਖਾਨ ਪਠਾਣ ਕੁਝ ਲਾਲਚ ਦੇ ਕੇ ਗੁਰੂ ਨੂੰ ਕਤਲ ਕਰਨ ਵਾਸਤੇ ਦੱਖਣ ਨੰਦੇੜ ਵੱਲ ਤੋਰਿਆ। ਬਹਾਦਰ ਸ਼ਾਹ ਨੇ ਤਕੀਦੀ ਹੁਕਮ ਕੀਤੀ ਕਿ ਜਿੱਥੇ ਵੀ ਗੁਰੂ ਮਿਲੇ ਕਤਲ ਕਰ ਦੇਣਾ। ਇਨਾਮ ਹੋਰ ਮਿਲੇਗਾ। ਪਹਿਲਾ ਜਮਸ਼ੈਦ ਖਾਂ ਦਿੱਲੀ ਗੁਰੂ ਦੇ ਮਹਿਲ ਗਿਆ ਬੇਨਤੀ ਕੀਤੀ ਮਾਤਾ ਦੀ ਮੇਰੇ ਗੁਰੂ ਜੀ ਕਿੱਥੇ ਹਨ। ਦਰਸ਼ਨ ਕੀਤਿਆਂ ਬੜੀ ਦੇਰ ਹੋ ਗਈ ਏ। ਮੈਂ ਦਰਸ਼ਨ ਕਰਨ ਆਇਆ ਹਾਂ। ਕਪਟੀ ਬੇਈਮਾਨ ਧੋਖੇਬਾਜ਼ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਲੱਗਾ। ਅੱਗੋਂ ਸੇਵਕਾਂ ਕਿਹਾ ਖਾਨ ਸਾਹਿਬ, ਇੱਥੇ ਨਹੀਂ ਹੈ ਸਾਨੂੰ ਪਤਾ ਲੱਗਾ ਕਿ ਗੁਰੂ ਜੀ ਦੱਖਣ ਨੰਦੇੜ ਵੱਲ ਚਲੇ ਗਏ ਹਨ। ਪਤਾ ਨਹੀਂ ਕਦੋਂ ਆਉਣਗੇ। ਆਉਣ ਦਾ ਪੂਰਾ ਪਤਾ ਨਹੀਂ ਦੱਸ ਕੇ ਗਏ। ਜਦੋਂ ਆਉਣਗੇ ਦਰਸ਼ਨ ਕਰ ਲੈਣਾ। ਇਸ ਪਾਪੀ ਨੂੰ ਸਾਰਾ ਪਤਾ ਲੱਗ ਗਿਆ। ਜਮਸ਼ੈਦ ਖਾਂ ਵਾਪਸ ਬਹਾਦੁਰ ਸ਼ਾਹ ਕੋਲ ਆਕੇ ਸਾਰੀ ਗੱਲ ਦੱਸ ਕੇ ਥਾਪੀ ਲੈ ਕੇ ਤੇਜ਼ ਧਾਰ ਛੂਰਾ ਲੈ ਕੇ ਨੰਦੇੜ ਵੱਲ ਤੁਰ ਪਿਆ। ਕੁਝ ਚਿਰ ਬਾਅਦ ਪੁੱਛਦਾ ਪੁਛਾਂਦਾ ਨੰਦੇੜ ਗੁਰੂ ਜੀ ਦੇ ਡੇਰੇ ਪਹੁੰਚ ਗਿਆ। ਲੰਗਰ ਛੱਕ ਕੇ ਇੱਧਰ ਉੱਧਰ ਫਿਰਕੇ ਸਭ ਕੁਝ ਵੇਖ ਲਿਆ। ਏਥੇ ਆ ਕੇ ਪਠਾਣ ਸੁਬ੍ਹਾ ਆਸਾ ਦੀ ਵਾਰ ਸੁਣਦਾ ਦੁਪਹਿਰੇ ਕਥਾ ਵਿਖਆਣ ਹੁੰਦੇ ਸ਼ਾਮ ਨੂੰ ਦੀਵਾਨ ਸੱਜਦੇ ਸੁਣਦਾ। ਦਿਲ ਵਿੱਚ ਸੋਚਦਾ ਕਿ ਕਿਹੜਾ ਸਮਾਂ ਵੇਲਾ



Sri Satguru Jagjit Singh Ji Elibrary NamdhariElibrary@gmail.com

ਹੋਵੇਗਾ ਜਦੋਂ ਗੁਰੂ ਕੱਲੇ ਹੋਣਗੇ। ਜੋ ਮੈਂ ਕੰਮ ਕਰਨ ਆਇਆ ਹਾਂ ਛੇਤੀ ਕਰਾਂ। ਸਿੱਖਾਂ ਸੇਵਕਾਂ ਨੂੰ ਵੀ ਯਕੀਨ ਹੋ ਗਿਆ ਕਿ ਇਹ ਪਠਾਣ ਬੜਾ ਸ਼ਰਧਾਲੂ ਹੈ। ਦੋ ਵੇਲੇ ਆਉਂਦਾ ਹੈ। ਬੜੇ ਪ੍ਰੇਮ ਨਾਲ ਮੱਥਾ ਟੇਕਦਾ ਹੈ। ਕਿਸੇ ਨੇ ਕੋਈ ਸ਼ੱਕ ਨਾ ਕੀਤਾ। ਇਸੇ ਤਰ੍ਹਾਂ ਕਈ ਦਿਨ ਲੰਘ ਗਏ। ਜਿਸ ਵੇਲੇ ਜਮਸ਼ੈਦ ਖਾਂ ਜਾਵੇ, ਗੁਰੂ ਜੀ ਦੇ ਦਰਸ਼ਨ ਕਰਨ ਪੰਜ ਸਤ ਸੇਵਕ ਗੁਰੂ ਜੀ ਕੋਲ ਬੈਠੇ ਹੋਣ। ਕਿਸੇ ਦਿਨ ਵੀ ਦਾਓ ਨਾ ਲੱਗੇ। ਇੱਕ ਦਿਨ ਪਤਾ ਲੱਗਾ ਕਿ ਸ਼ਾਮ ਵੇਲੇ ਗੁਰੂ ਜੀ ਕੱਲੇ ਹੀ ਬਰਾਜੇ ਹੁੰਦੇ ਹਨ। ਅਰਾਮ ਕਰ ਰਹੇ ਹੁੰਦੇ ਹਨ। ਸਿੱਖ ਸੇਵਕ ਵੀ ਇੱਕ ਦੋ ਕੋਲ ਬੈਠੇ ਹੁੰਦੇ ਹਨ। ਕੁਝ ਬਾਹਰ ਬਗੀਚੀ ਵਿੱਚ ਫੁਲ ਬੂਟੇ ਲਗਾ ਕੇ ਸੁਵਾਰਦੇ ਹਨ। ਕੁਝ ਰਸਤਾ ਸੁਵਾਰ ਕੇ ਪਾਣੀ ਛਿੜਕਦੇ ਹਨ।

ਅੱਜ 24 ਅਕਤੂਬਰ ੧੭੦੮ ਈਸਵੀ ਨੂੰ ਪਠਾਣ ਜਮਸ਼ੈਦ ਖਾਂ ਨੇ ਸ਼ਾਮ ਵੇਲੇ ਜਾ ਮੱਥਾ ਟੇਕਿਆ ਸਿਰਫ਼ ਇੱਕ ਹੀ ਸਵੇਕ ਸਿੰਘ ਪਾਸ ਬੈਠਾ ਸੀ ਗੁਰੂ ਜੀ ਦੇ। ਗੁਰੂ ਗੋਬਿੰਦ ਸਿੰਘ ਜੀ ਪਲੰਗ ਉੱਪਰ ਲੇਟੇ ਹੋਏ ਸਨ। ਸਿੰਘ ਨੇ ਪ੍ਰਸ਼ਾਦ ਦਿੱਤਾ। ਪ੍ਰਸ਼ਾਦ ਮੂੰਹ ਪਾਕੇ ਬੈਠ ਗਿਆ। ਸਿੰਘ ਵੀ ਕੁਝ ਉਨੀਦਰਾ ਸੀ। ਪਾਪੀ ਜਮਸ਼ੈਦ ਖਾਂ ਨੇ ਬੜੀ ਫੁਰਤੀ ਨਾਲ ਛੁਰਾ ਕੱਢ ਕੇ ਬਰਾਜੇ ਹੋਏ ਗੁਰੂ ਜੀ ਦੇ ਵੱਖੀ ਵਿੱਚ ਮਾਰ ਦਿੱਤਾ। ਦੂਸਰਾ ਵਾਰ ਕਰਨ ਤੋਂ ਪਹਿਲਾਂ ਹੀ ਗੁਰੂ ਗੋਬਿੰਦ ਸਿੰਘ ਨੇ ਪਾਪੀ ਪਠਾਣ ਦਾ ਸਿਰ ਤਲਵਾਰ ਮਾਰ ਕੇ ਕੱਟ ਦਿੱਤਾ। ਗੁਰੂ ਜੀ ਨੇ ਅਵਾਜ਼ ਮਾਰੀ। "ਹੈ ਕੋਈ ਬਾਹਰ" ਇਹ ਅਵਾਜ਼ ਕਵੇਲੇ ਦੀ ਸੁਣ ਕੇ ਸਿੰਘ ਨੱਠੇ ਆਏ। ਪਠਾਣ ਮਰਿਆ ਪਿਆ ਵੇਖ ਕੇ ਹੈਰਾਨ ਹੋ ਗਏ। ਗੁਰੂ ਜੀ ਦਾ ਜਾਮਾ ਖ਼ੂਨ ਨਾਲ ਭਿੱਜਾ ਵੇਖਕੇ ਉਸ ਤੋਂ ਵੀ ਹੋਰ ਹੈਰਾਨ ਹੋਏ ਕਿ ਏ ਕੀ ਕੌਤਕ ਵਰਤਿਆ ਹੈ। ਚੋਜੀ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਕੇਸੂ ਦੇ ਫੁੱਲ ਉਥਾਲ ਕੇ ਉਸ ਪਾਣੀ ਨਾਲ ਖ਼ੂਨ ਸਾਫ ਕਰਕੇ ਮਲਮ ਲਗਾਕੇ ਪੱਟੀ ਬੰਣੀ ਗਈ। ਇਹ ਹਮਲੇ ਦੀ ਦੁੱਖ ਭਰੀ ਖਬਰ ਸੁਣ ਕੇ ਸਿੱਖ ਸੰਗਤਾਂ ਵਿੱਚ ਬੇਚੈਨੀ ਫੈਲ ਗਈ। ਦੂਰ ਨੇੜਿਓਂ ਸੰਗਤ ਆਕੇ ਦਰਸ਼ਨ ਕਰਨਾ ਚਾਹੁੰਦੀ ਸੀ। ਪਰ ਇਹ ਸੱਜਰਾ ਘਾਓ ਲੱਗਣ ਕਰਕੇ ਗੁਰੂ ਗੋਬਿੰਦ ਸਿੰਘ ਜੀ ਉੱਪਰ ਚੋਬਾਰੇ ਵਿੱਚ ਆਰਾਮ ਕਰ ਰਹੇ ਸਨ। ਕੁਝ ਦਿਨ ਬਾਅਦ ਸੰਗਤਾਂ ਦੇ ਬਾਰ ਬਾਰ ਕਹਿਣ ਤੇ ਸੇਵਕਾਂ ਬੇਨਤੀ ਕੀਤੀ ਸੱਚੇ ਪਾਤਸ਼ਾਹ ਗੁਰੂ ਜੀ ਸੰਗਤ ਬੜੀ ਵਰਲਾਪ ਕਰ ਰਹੀ ਹੈ। ਕਿਰਪਾ ਕਰੋ। ਆਪ ਸੰਗਤਾਂ ਨੂੰ ਦਰਸ਼ਨ ਦੇਵੋ। ਸੰਗਤ ਦੇ ਤਪਦੇ ਹਿਰਦੇ ਠਾਰੋ। ਗੁਰੂ ਜੀ ਨੇ ਚੋਬਾਰੇ ਚੋਂ ਬਾਹਰ ਆਕੇ ਦਰਸ਼ਨ ਦਿੱਤੇ ਅਤੇ ਸਭ ਨੂੰ ਹੱਥ ਉੱਚਾ ਕਰਕੇ ਅਸ਼ੀਰਵਾਦ ਦਿੱਤਾ। ਸੰਗਤ ਨੇ ਜੈ ਕਾਰੇ ਬੋਲ ਕੇ ਆਪਣਾ ਮੰਨ ਹੌਲਾ ਤੇ ਠੰਡਾ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਸਭ ਆਈ ਸੰਗਤ ਨੂੰ ਧੀਰਜ ਦਲਾਸਾ ਦਿੱਤਾ ਅਤੇ ਘਰ ਜਾਣ ਦਾ ਆਖਿਆ। ਅਸੀਂ ਹੁਣ ਠੀਕ ਹਾਂ ਗੁਰੂ ਜੀ ਅਰਾਮ ਕਰਨ ਲੱਗੇ। ਛੁਰੇ ਦਾ ਜ਼ਖ਼ਮ ਠੀਕ ਹੋ ਗਿਆ।

ਸੋ ਪਾਠਕ ਜਨੋ ਜੋ ਦੱਖਣ ਨੰਦੇੜ ਤੋਂ ਬਾਅਦ ਜੀਵਨ ਪੜ੍ਹਨਾ ਹੋਵੇ ਜੋ ਬੜੇ ਵਿਚਾਰ ਯੋਗ ਹਨ ਜੇ ਪੂਰਾ ਪੂਰਾ ਹਵਾਲਾ ਪੜਨਾ ਹੋਵੇ ਤਾਂ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨੰਦੇੜ ਤੋਂ ਬਾਅਦ ਦਾ ਜੀਵਨ" ਪੜ੍ਹੋ। ਜੋ ਦਾਸ ਦੇ ਪਾਸ ਸਾਮ੍ਹਣੇ ਮੇਜ਼



Sri Satguru Jagjit Singh Ji Elibrary NamdhariElibrary@gmail.com

ਪਰ ਪਿਆ। ਹੈ। ਜੋ ਨਾਮਧਾਰੀ ਪੰਥ ਦੇ ਮਹਾਨ ਖੋਜੀ ਸੰਤ ਤਰਨ ਸਿੰਘ ਜੀ ਵਹਿਮੀ ਦਾ ਲਿਖਿਆ ਹੋਇਆ ਪੁਸਤਕ ਰੂਪ ਹੈ। ਪੜਨੇ ਯੋਗ ਹੈ। ਜ਼ਰੂਰ ਪੜੋ ਅਤੇ ਜਾਣਕਾਰੀ ਹਾਸਲ ਕਰੋ। ਦਾਸ ਨੇ ਤਾਂ ਸਿਰਫ ਗੁਰੂ ਗੋਬਿੰਦ ਸਿੰਘ ਜੀ ਦਾ ਅਨੰਦ ਪੁਰਸਰਸਾ ਤੋਂ ਨੰਦੇੜ ਦੱਖਣ ਤੱਕ ਦਾ ਹੀ ਹਵਾਲਾ ਸੰਤ ਮਹਾਤਮਾ ਗੁਣੀ ਗਿਆਨੀਆਂ ਕੋਲੋਂ ਸੁਣ ਕੇ ਪੁੱਛ ਆਪਣੀ ਬੁੱਧੀ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦਾ ਧਿਆਨ ਕਰਕੇ ਹੀ ਲਿਖਿਆ ਹੈ। ਸਤਿਗੁਰੂ ਜੀ ਨੇ ਦਾਸ ਦੇ ਸਿਰ ਤੇ ਮਿਹਰ ਭਰਿਆ ਹੱਥ ਰੱਖ ਕੇ ਆਪ ਹੀ ਕਿਰਪਾ ਕਰਕੇ ਸਭ ਕੁਝ ਲਿਖਵਾ ਲਿਆ ਹੈ। ਸਤਿਗੁਰੂ ਜੀ ਦੀ ਬਖਸ਼ੀਸ਼ ਤੋਂ ਬਿਨਾਂ ਇਨਸਾਨ ਕੁਝ ਵੀ ਨਹੀਂ ਕਰ ਸਕਦਾ। ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਰਸਾ ਤੋਂ ਦੱਖਣ ਨੰਦੇੜ ਦੇ ਇਸ ਸਫ਼ਰ ਦੇ ਸਮੇਂ ਵਿੱਚ ਬੇਅੰਤ ਕੌਤਕ ਕੀਤੇ ਜੋ ਲਿਖੇ ਨਹੀਂ ਜਾਂਦੇ। ਵੱਡੇ ਸਾਹਿਬਜਾਦੇ ਚੰਮਕੌਰ ਅੱਖੀਆਂ ਸਾਮ੍ਹਣੇ ਸ਼ਹੀਦ ਕਰਵਾਏ, ਛੋਟੇ ਸਾਹਿਬਜ਼ਾਦੇ ਧਰਮ ਦੀ ਖਾਤਰ ਸਰਹੰਦ ਵਿੱਚ ਸ਼ਹੀਦ ਹੋਏ। ਪਰਾਣਾਂ ਤੋਂ ਪਿਆਰੀ ਜਗਤ ਮਾਤਾ ਗੁਜਰੀ ਜੀ ਪੋਤਰਿਆਂ ਦੇ ਸ਼ਹੀਦ ਹੋਣ ਦੇ ਬਾਰੇ ਸੁਣ ਕੇ ਆਪਣੇ ਪ੍ਰਾਣ ਤਿਆਗ ਗਏ। ਇਹ ਕੋਈ ਮਾਮੂਲੀ ਗੱਲਾਂ ਨਹੀਂ। ਕੋਈ ਜਗਤ ਕਹਾਣੀਆਂ ਨਹੀਂ ਹਨ। ਦਸਮੇਸ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਜਿੰਨ੍ਹਾਂ ਸਾਰਾ ਪਰਿਵਾਰ ਧਰਮ ਦੀ ਖਾਤਰ ਦੇਸ਼ ਦੀ ਖਾਤਰ ਸਭ ਕੁਝ ਵਾਰ ਦਿੱਤਾ ਅਤੇ ਆਖਿਆ (ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ)। ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਖਾਤਰ ਸਭ ਕੁਝ ਵਾਰ ਦਿੱਤਾ। ਆਪਣੇ ਕੋਲ ਕੁਝ ਵੀ ਨਹੀਂ ਰੱਖਿਆ। ਦਾਸ ਬੇਨਤੀ ਕਰਦਾ ਹੈ ਆਪਾਂ ਸਭ ਗੁਰੂ ਗੋਬਿੰਦ ਸਿੰਘ ਜੀ ਨੂੰ ਦਸਵੇਂ ਪਾਤਸ਼ਾਹ ਕਹਿ ਕੇ ਪੁਕਾਰਦੇ ਹਾਂ। ਸੋ ਗੁਰਮੁੱਖੋ (ਖਿਮਾ ਕਰਨੀ) ਮਾਸ ਸ਼ਰਾਬ ਛੱਡੋ। ਅੰਮ੍ਰਿਤ ਛਕੋ। ਨਾਮ ਜਪੋ। ਭਜਨ ਕਰੋ। ਗੁਰੂ ਕੀ ਬਾਣੀ ਪੜ੍ਹੋ। ਗੁਰੂ ਵਾਲੇ ਬਣੋ। ਸੁਰਖਰੂ ਹੋਕੇ ਇਸ ਦੁਨੀਆਂ ਤੋਂ ਅੱਗੇ ਜਾਈਏ ਅਰਦਾਸ ਕਰੋ ਪਿਛਲੇ ਔਗਣ ਬਖ਼ਸ਼ ਲੋ ਅੱਗੇ ਮਾਰਗ ਪਾਵੋ।

## ਸਮਾਪਤ ਵਿਚਾਰ

ਸੋ ਪਾਠਕ ਜਨੋਂ ਇਨਸਾਨ ਭੁਲਣਹਾਰ ਹੈ ਅਤੇ ਦਾਸ ਵੀ ਭੁਲਣਹਾਰ ਹੈ। ਜੋ ਦਾਸ ਨੇ ਇਹ ਛੋਟੀ ਸੀ ਕਥਾ ਲਿਖਣੀ ਸ਼ੁਰੂ ਕੀਤੀ ਸੀ ਗੁਰੂ ਗੋਬਿੰਦ ਸਿੰਘ ਅਨੰਦਪੁਰ ਸਰਸਾ ਤੋਂ ਨੰਦੇੜ ਦੱਖਣ ਦਾ ਹਾਲ ਸੋ ਪੂਰੀ ਹੋ ਗਈ ਏ। ਦਾਸ ਕੋਲੋਂ ਅਨੇਕਾਂ ਹੀ ਗਲਤੀਆਂ ਲਿਖਣ ਵਿੱਚ ਰਹਿ ਗਈਆਂ ਹੋਣ ਗੀਆਂ। ਜੋ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਮਾਛੀਵਾੜੇ ਦੇ ਜੰਗਲ ਵਿੱਚ ਜਾ ਚੰਮਕੌਰ ਵਿੱਚ ਜਾ ਇਸ ਸਫ਼ਰ ਵਿੱਚ ਕੌਤਕ ਜਾਂ ਦੁਖ ਤਕਲੀਫਾਂ ਝੱਲੀਆਂ ਹੋਣਗੀਆਂ ਲਿਖਣ ਤੋਂ ਬਾਹਰ ਹਨ। ਗੁਰੂ ਜੀ ਦੇ ਕੌਤਕ ਬੇਅੰਤ ਹਨ। ਸੋ ਦਾਸ ਇਨ੍ਹਾਂ ਕੁਝ ਲਿਖਦਾ ਹੋਇਆ ਆਪ ਸਭ ਪਾਸੋਂ ਖਿਮਾ ਮੰਗਦਾ ਹੈ ਅਤੇ ਸਮਾਪਤ ਕਰਦਾ ਹੈ। (ਧੰਨ ਗੁਰੂ ਗੋਬਿੰਦ ਸਿੰਘ ਜੀ)

ਹਰਬੰਸ ਸਿੰਘ "ਚਾਨਾ"
ਸਾਊਥ ਹੋਲ ਇੰਗਲੈਂਡ ਯੂ. ਕੇ.



Sri Satguru Jagjit Singh Ji Elibrary NamdhariElibrary@gmail.com

